


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਮਾਰਚ - ਅਪ੍ਰੈਲ 2021

**ਅੰਤਰ ਝਾਤ :**



*ਸੰਘਰਸ਼ ਤੋਂ ਬਿਨ੍ਹਾਂ, ਕੋਈ ਤਰੱਕੀ ਨਹੀਂ, ਇਹ ਜਿੱਤ ਦਾ ਰਾਹ ਹੈ। ...ਫ੍ਰੈਡਰਿਕ ਡਗਲਸ*

## ਭਾਰਤ

ਭਾਰਤ–
ਮੇਰੇ ਸਤਿਕਾਰ ਦਾ ਸਭ ਤੋਂ ਮਹਾਨ ਸ਼ਬਦ
ਜਿੱਥੇ ਕਿਤੇ ਵੀ ਵਰਤਿਆ ਜਾਏ
ਬਾਕੀ ਸਾਰੇ ਸ਼ਬਦ ਅਰਥ-ਹੀਣ ਹੋ ਜਾਂਦੇ ਹਨ
ਇਸ ਸ਼ਬਦ ਦੇ ਭਾਵ,
ਖੇਤਾਂ ਦੇ ਉਨ੍ਹਾਂ ਪੁੱਤਰਾਂ ਤੋਂ ਹਨ
ਜਿਹੜੇ ਅੱਜ ਵੀ ਰੁੱਖਾਂ ਦੇ ਪਰਛਾਵਿਆਂ ਨਾਲ,
ਵਕਤ ਮਿਣਦੇ ਹਨ।
ਉਨ੍ਹਾਂ ਕੋਲ਼ ਢਿੱਡ ਤੋਂ ਬਿਨਾਂ, ਕੋਈ ਸਮੱਸਿਆ ਨਹੀਂ।
ਤੇ ਉਹ ਭੁੱਖ ਲੱਗਣ ’ਤੇ
ਆਪਣੇ ਅੰਗ ਵੀ ਚਬਾ ਸਕਦੇ ਹਨ,
ਉਨ੍ਹਾਂ ਲਈ ਜ਼ਿੰਦਗੀ ਇੱਕ ਪਰੰਪਰਾ ਹੈ
ਤੇ ਮੌਤ ਦੇ ਅਰਥ ਹਨ ਮੁਕਤੀ।
ਜਦ ਵੀ ਕੋਈ ਸਮੁੱਚੇ ਭਾਰਤ ਦੀ
‘ਕੌਮੀ ਏਕਤਾ’ ਦੀ ਗੱਲ ਕਰਦਾ ਹੈ
ਤਾਂ ਮੇਰਾ ਚਿੱਤ ਕਰਦਾ ਹੈ–
ਉਸ ਦੀ ਟੋਪੀ ਹਵਾ ’ਚ ਉਛਾਲ ਦਿਆ।
ਉਸ ਨੂੰ ਦੱਸਾਂ
ਕਿ ਭਾਰਤ ਦੇ ਅਰਥ
ਕਿਸੇ ਦੁਸ਼ਯੰਤ ਨਾਲ ਸਬੰਧਤ ਨਹੀਂ
ਸਗੋਂ ਖੇਤਾਂ ਵਿੱਚ ਦਾਇਰ ਹਨ।
ਜਿੱਥੇ ਅੰਨ ਉੱਗਦਾ ਹੈ
ਜਿੱਥੇ ਸੰਨ੍ਹਾਂ ਲੱਗਦੀਆਂ ਹਨ...

## ਘਾਹ

ਮੈਂ ਘਾਹ ਹਾਂ
ਮੈਂ ਤੁਹਾਡੇ ਹਰ ਕੀਤੇ ਕਰਾਏ ’ਤੇ ਉੱਗ ਆਵਾਂਗਾ।
ਬੰਬ ਸੁੱਟ ਦਿਓ ਭਾਵੇਂ ਵਿਸ਼ਵ-ਵਿਦਿਆਲੇ ’ਤੇ
ਬਣਾ ਦਿਓ ਹਰ ਹੋਸਟਲ ਮਲਬੇ ਦੇ ਢੇਰ
ਸੁਹਾਗਾ ਫੇਰ ਦਿਓ ਬੇਸ਼ੱਕ ਸਾਡੀਆਂ ਝੁੱਗੀਆਂ ’ਤੇ
ਮੈਨੂੰ ਕੀ ਕਰੋਗੇ?
ਮੈਂ ਤਾਂ ਘਾਹ ਹਾਂ, ਹਰ ਚੀਜ਼ ਢਕ ਲਵਾਂਗਾ
ਹਰ ਢੇਰ ’ਤੇ ਉੱਗ ਆਵਾਂਗਾ।

## ਹਕੂਮਤ

ਹਕੂਮਤ!
ਤੇਰੀ ਤਲਵਾਰ ਦਾ ਕੱਦ ਬਹੁਤ ਨਿੱਕਾ ਹੈ
ਕਵੀ ਦੀ ਕਲਮ ਤੋਂ ਕਿਤੇ ਨਿੱਕਾ
ਕਵਿਤਾ ਕੋਲ ਆਪਣਾ ਬੜਾ ਕੁਝ ਹੈ
ਤੇਰੇ ਕਾਨੂੰਨ ਵਾਂਗ ਹੀਣੀ ਨਹੀਂ
ਤੇਰੀ ਜੇਲ੍ਹ ਹੋ ਸਕਦੀ ਹੈ ਕਵਿਤਾ ਲਈ ਹਜ਼ਾਰ ਵਾਰ
ਪਰ ਇਹ ਕਦੀ ਨਹੀਂ ਹੋਣਾ
ਕਿ ਕਵਿਤਾ ਤੇਰੀ ਜੇਲ ਲਈ ਹੋਵੇ


ਪਾਸ਼

*ਉਮਰ ਭਰ ਸੰਘਰਸ਼ ਕਰਨ ਵਾਲੇ ਲੋਕ ਮੇਰੇ ਸਤਿਕਾਰ ਦੇ ਪਾਤਰ ਹਨ ਭਾਵੇਂ ਜਿੱਤੇ ਨਹੀਂ। ਹਾਰ ਤੋਂ ਡਰਦਿਆਂ ਸੰਘਰਸ਼ ਤੋਂ ਟਲਣ ਵਾਲੇ ਘਿਰਣਾ ਦੇ ਪਾਤਰ ਹਨ।*

**ਮੁੱਖ ਸੰਪਾਦਕ**
**ਬਲਬੀਰ ਲੌਂਗੋਵਾਲ**
98153 17028

**ਸੰਪਾਦਕੀ ਬੋਰਡ**
**ਹੇਮ ਰਾਜ ਸਟੈਨੋ**
98769 53561
**ਰਾਮ ਸਵਰਨ ਲੱਖੇਵਾਲੀ**
95010 06626
**ਜਸਵੰਤ ਮੋਹਾਲੀ**
98555 30721
**ਪਾਲ ਬਾਗਪੁਰ**
94173 13738

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
**ਸੁਖਵਿੰਦਰ ਬਾਗਪੁਰ** (94174 27538)

**ਸਰਵਰਕ :** ਹਰਪ੍ਰੀਤ ‘ਰੂਬੀ’

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ‘ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)’ ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਤਕਰਾ




**ਟਾਈਪ ਸੈਟਿੰਗ : ਹਰਪ੍ਰੀਤ ਰੂਬੀ**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ



"ਜੇ ਕਿਸਾਨਾਂ ਦੇ ਅੰਦੋਲਨ ਨੂੰ ਕੌਮਾਂਤਰੀ ਪੱਧਰ ਡ਼ਤੇ ਦਰਸਾਉਣਾ ਦੇਸ਼-ਧ੍ਰੋਹ ਹੈ ਤਾਂ ਮੈਂ ਜੇਲ੍ਹ ਵਿੱਚ ਹੀ ਠੀਕ ਹਾਂ।ਡ਼ਡ਼ ਇਹ ਸ਼ਬਦ ਨੌਜਵਾਨ ਵਾਤਾਵਰਨ ਕਾਰਕੁੰਨ ਦਿਸ਼ਾ ਰਵੀ ਦੇ ਹਨ ਜਿਸ ਨੂੰ ਪਿਛਲੇ ਦਿਨਾਂ ਵਿੱਚ ਭਾਰਤ ਦੀ ਫਾਸ਼ੀ ਸਰਕਾਰ ਵੱਲੋਂ ਕਿਸਾਨੀ ਮੁੱਦਿਆਂ ਨੂੰ ਸੰਬੋਧਿਤ ਟੂਲਕਿਟ (ਡਿਜੀਟਲ ਢੰਗ) ਸਾਂਝੀ ਕਰਨ ਦੇ ਮਾਮਲੇ ਵਿੱਚ ਗ੍ਰਿਫਤਾਰ ਕੀਤਾ ਗਿਆ ਸੀ। ਭਾਰਤੀ ਸੰਵਿਧਾਨ ਵਿੱਚ ਦਰਜ ਵਿਚਾਰ ਪ੍ਰਗਟਾਵੇ ਦੀ ਆਜ਼ਾਦੀ ਦੀਆਂ ਫਾਸ਼ੀ ਹਾਕਮਾਂ ਵੱਲੋਂ ਲਗਾਤਾਰ ਧੱਜੀਆਂ ਉਡਾਈਆਂ ਜਾਂ ਰਹੀਆਂ ਹਨ ਅਤੇ ਹਰ ਅਸਹਿਮਤ ਆਵਾਜ਼ ਨੂੰ ਨੱਪਿਆ ਜਾ ਰਿਹਾ ਹੈ। ਦਿੱਲੀ ਪੁਲਿਸ ਵੱਲੋਂ ਸਰਕਾਰ ਦੇ ਹੁਕਮਾਂ ਡ਼ਤੇ ਦਿੱਲੀ ਦੇ ਬਾਰਡਰਾਂ ਡ਼ਤੇ ਬੈਠੇ ਸੰਘਰਸ਼ੀ ਅੰਦੋਲਨਕਾਰੀਆਂ ਦਾ ਬਿਜਲੀ-ਪਾਣੀ ਕੱਟਣ ਅਤੇ ਸੜਕਾਂ ਡ਼ਤੇ ਨੋਕੀਲੇ ਕਿੱਲ ਗੱਡਣ ਖਿਲਾਫ ਟਵੀਟ ਕਰਨ ਡ਼ਤੇ ਵਾਤਾਵਰਨ ਮੁੱਦੇ ਨਾਲ ਸੰਬੰਧਿਤ ਅੰਤਰ-ਰਾਸ਼ਟਰੀ ਆਵਾਜ਼ ਗਰੇਟਾ ਥੁਨਬਰਗ ਖਿਲਾਫ ਵੀ ਮੁਕੱਦਮਾ ਦਰਜ ਕਰ ਦਿੱਤਾ ਹੈ। ਉੱਤਰ ਪ੍ਰਦੇਸ਼ ਦੇ ਉਨਾਵ ਜ਼ਿਲ੍ਹੇ ਵਿੱਚ ਤਿੰਨ ਦਲਿਤ ਕੁੜੀਆਂ ਖੇਤਾਂ ਵਿੱਚ ਹਰਾ ਚਾਰਾ ਲੈਣ ਵਾਸਤੇ ਗਈਆਂ ਪਰ ਵਾਪਸ ਨਹੀਂ ਮੁੜੀਆਂ। ਦੋ ਮੌਕੇ ਡ਼ਤੇ ਹੀ ਮ੍ਰਿਤਕ ਪਾਈਆਂ ਗਈਆਂ, ਇੱਕ ਕਾਨਪੁਰ ਦੇ ਹਸਪਤਾਲ ਵਿੱਚ ਜੇਰੇ ਇਲਾਜ ਹੈ। ਇਸ ਗੈਰ-ਮਨੁੱਖੀ ਘਟਨਾ ਦੀ ਕਵਰੇਜ ਕਰਨ ਵਾਲੇ ਮੋਜ਼ੋ ਸਟੋਰੀ ਪਲੇਟਫਾਰਮ ਦੀ ਮੁਖੀ ਬਰਖਾ ਦੱਤ ਸਮੇਤ ਅੱਠ ਵਿਅਕਤੀਆਂ ਵਿਰੁੱਧ ਟਵਿੱਟਰ ਰਾਹੀਂ ਅਫਵਾਹਾਂ ਫੈਲਾਉਣ ਦਾ ਕੇਸ ਦਰਜ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਹਾਥਰਸ ਜ਼ਿਲ੍ਹੇ ਦੀ ਇੱਕ ਦਲਿਤ ਲੜਕੀ ਨਾਲ ਬਲਾਤਕਾਰ ਅਤੇ ਕਤਲ ਦੇ ਕੇਸ ਵਿੱਚ ਕੇਰਲਾ ਦੇ ਪੱਤਰਕਾਰ ਸਦੀਕੀ ਕੱਪਨ ਖਿਲਾਫ਼ ਦੇਸ਼ ਧ੍ਰੋਹ ਦਾ ਮੁਕੱਦਮਾ ਦਰਜ ਕਰਕੇ ਉਸ ਦੀ ਗ੍ਰਿਫਤਾਰੀ ਕੀਤੀ ਗਈ ਸੀ। ਕਾਰਪੋਰੇਟ ਘਰਾਣਿਆਂ ਅਤੇ ਸੱਤਾ ਦੀ ਬੋਲੀ ਬੋਲਣ ਵਾਲੇ ਗੋਦੀ ਮੀਡੀਆ ਨੇ ਪ੍ਰੈੱਸ ਦੀ ਆਜ਼ਾਦੀ ਦੇ ਇੰਡਕੈਸ ਵਿੱਚ ਜਿਹੜਾ ਭਾਰਤ 180 ਦੇਸ਼ਾਂ ਵਿੱਚੋਂ 2002 ਵਿੱਚ 80ਵੇਂ ਨੰਬਰ ਡ਼ਤੇ ਸੀ, ਉਸ ਨੂੰ ਹੁਣ 142 ਨੰਬਰ ਡ਼ਤੇ ਪਹੁੰਚਾ ਦਿੱਤਾ ਹੈ। ਭਾਰਤ ਦੇ ਜਮਹੂਰੀਅਤ ਦੀ ਗੱਲ ਕਰਨ ਵਾਲੇ ਹੋਰ ਹਜ਼ਾਰਾਂ ਲੋਕ, ਬੁੱਧੀਜੀਵੀ, ਅੰਦੋਲਨਕਾਰੀ ਜੇਲ੍ਹਾਂ ਡ਼ਚ ਸੜ ਰਹੇ ਹਨ। ਨਤਾਸ਼ਾ ਨਰਵਾਲ, ਦੇਵਾਂਗਨਾ ਕਲਿਤਾ, ਸਫ਼ੂਰਾ ਜਰਗਰ, ਇਸ਼ਰਤ ਜਹਾਂ, ਗੁਲਫਿਸ਼ਾ ਫਾਤਿਮਾ, ਆਸਿਫ ਇਕਬਾਲ ਤਨਹਾ, ਉਮਰ ਖਾਲਿਦ ਆਦਿ ਵਿਦਿਆਰਥੀ ਆਗੂ, ਦਲਿਤ ਮਜ਼ਦੂਰ ਆਗੂ ਨੌਦੀਪ ਕੌਰ ਦਾ ਕਸੂਰ ਇਹੀ ਹੈ ਕਿ ਉਹ ਸਮਾਜ ਦੇ ਹਾਸ਼ੀਏ ਤੋਂ ਬਾਹਰ ਧੱਕੇ ਲੋਕਾਂ ਦੀ ਗੱਲ ਕਰਦੇ ਹਨ, ਧਰਮਾਂ ਅਧਾਰਿਤ ਫੈਲਾਈ ਜਾ ਰਹੀ ਨਫ਼ਰਤ ਡ਼ਤੇ ਉਂਗਲ ਧਰਦੇ ਹਨ ਅਤੇ ਜਾਤੀ, ਜਮਾਤੀ ਵਿਤਕਰਿਆਂ ਦੇ ਵਿਰੋਧ ਵਿੱਚ ਖੜ੍ਹਦੇ ਹਨ। ਅੰਤਰ-ਰਾਸ਼ਟਰੀ ਪੱਧਰ ਡ਼ਤੇ ਆਪਣੇ ਜਮਹੂਰੀ ਅਤੇ ਸ਼ਾਂਤਮਈ ਸਰੂਪ ਨਾਲ ਲੋਕ ਮਨਾਂ ਡ਼ਚ ਘਰ ਕਰ ਚੁੱਕੇ ਕਿਸਾਨੀ ਜਨ ਅੰਦੋਲਨ ਨੂੰ ਲੀਹ ਤੋਂ ਲਾਹ ਕੇ ਉਸ ਡ਼ਤੇ ਤਸ਼ੱਦਦ ਦਾ ਦੌਰ ਸ਼ੁਰੂ ਕਰਨ ਦੀਆਂ ਹਾਕਮੀ ਸਾਜਿਸ਼ਾਂ ਜੱਗ ਜਾਹਰ ਹੋ ਚੁੱਕੀਆਂ ਹਨ। ਸੈਂਕੜੇ ਕਿਸਾਨਾਂ ਨੂੰ ਸੱਤਾ ਨੇ ਨਜਾਇਜ ਝੂਠੇ ਕੇਸ ਪਾ ਕੇ ਜੇਲ੍ਹੀਂ ਡੱਕਿਆ ਹੈ, ਤਾਂ ਸਵਾਲ ਹੈ ਕਿ ਕਿੱਥੇ ਹੈ ਭਾਰਤੀ ਸੰਵਿਧਾਨ ਵਿੱਚ ਦਰਜ ਜਮਹੂਰੀਅਤ ਅਤੇ ਮੌਲਿਕ ਅਧਿਕਾਰ...? ਕੇਂਦਰੀ ਸਿੱਖਿਆ ਮੰਤਰਾਲੇ ਨੇ ਨਵਾਂ ਹੁਕਮ ਜਾਰੀ ਕੀਤਾ ਕਿ ਕਿਸੇ ਵੀ ਯੂਨੀਵਰਸਿਟੀ ਜਾਂ ਵਿੱਦਿਅਕ ਅਦਾਰੇ ਨੂੰ ਭਾਰਤ ਦੇ ਕਿਸੇ ਅੰਦਰੂਨੀ ਮਸਲੇ ਡ਼ਤੇ ਕੌਮਾਂਤਰੀ ਸੈਮੀਨਾਰ/ਕਾਨਫਰੰਸ ਕਰਵਾਉਣ ਤੋਂ ਪਹਿਲਾਂ ਵਿਦੇਸ਼ ਮੰਤਰਾਲੇ ਤੋਂ ਪ੍ਰਵਾਨਗੀ ਲੈਣੀ ਪਵੇਗੀ, 'ਇੰਡੀਅਨ ਐਕਸਪ੍ਰੈਸ਼ਡ਼ ਨੇ ਯੂਨੀਵਰਸਿਟੀਆਂ ਦੀ ਖੁਦਮੁਖਤਿਆਰੀ ਡ਼ਤੇ ਇਸ ਨੂੰ ਇਤਿਹਾਸ ਦਾ ਸਭ ਤੋਂ ਵੱਡਾ ਹੱਲਾ ਕਰਾਰ ਦਿੱਤਾ ਹੈ। ਸਮਾਂ ਹਰ ਗੱਲ ਦਾ ਜਵਾਬ ਮੰਗਦਾ ਹੈ। ਲੋਕ ਰੋਹ ਜਰਬਾਂ ਲੈ ਰਿਹਾ ਹੈ। ਇਤਿਹਾਸ ਗਵਾਹ ਹੈ ਕਿ ਜਬਰ ਦੀ ਕੁੱਖ ਡ਼ਚੋਂ ਹੀ ਯੁੱਗ ਪਲਟਾਊ ਸੰਘਰਸ਼ਾਂ, ਲਹਿਰਾਂ ਨੇ ਜਨਮ ਲੈ ਕੇ ਇਤਿਹਾਸਕ ਅੰਗੜਾਈਆਂ ਭਰੀਆਂ ਹਨ। ਭਾਰਤ ਵੀ ਇਸੇ ਦੌਰ ਡ਼ਚੋਂ ਲੰਘ ਰਿਹਾ ਹੈ, ਸੂਹੀ ਸਵੇਰ ਦੀ ਆਮਦ ਹੋਣੀ ਹੀ ਹੋਣੀ ਹੈ।

# ਕਿਸਾਨ ਅੰਦੋਲਨ ਅਤੇ ਅਗਾਂਹ ਕੀ



**ਹੇਮ ਰਾਜ ਸਟੈਨੋ**

ਸਾਡੇ ਦੇਸ਼ ਅੰਦਰ ਕਿਸਾਨਾਂ ਦਾ ਅੰਦੋਲਨ ਪੂਰਾ ਭਖਿਆ ਹੋਇਆ ਹੈ। ਇਸ ਬਾਰੇ ਬਹੁਤ ਕੁੱਝ ਲਿਖਿਆ-ਬੋਲਿਆ ਜਾ ਚੁੱਕਾ ਹੈ। ਇਹ ਅੰਦੋਲਨ ਮੁੱਖ ਤੌਰ ਤੇ ਕੇਂਦਰ ਵੱਲੋਂ ਪਾਸ ਕੀਤੇ ਖੇਤੀ ਸਬੰਧੀ ਤਿੰਨ ਕਾਲੇ ਕਾਨੂੰਨਾਂ ਨੂੰ ਰੱਦ ਕਰਵਾਉਣ ਲਈ ਹੈ। ਖਬਰਾਂ ਅਨੁਸਾਰ ਅੰਦੋਲਨ ਦੌਰਾਨ 200 ਤੋਂ ਉੱਪਰ ਕਿਸਾਨ ਸ਼ਹੀਦ ਹੋ ਚੁੱਕੇ ਹਨ।

ਪਹਿਲਾਂ-ਪਹਿਲਾਂ ਇਹ ਅੰਦੋਲਨ ਪੰਜਾਬ ਸੂਬੇ ਤੇ ਸ਼ੁਰੂ ਹੋਇਆ ਅਤੇ ਫਿਰ ਹੋਰ ਸੂਬਿਆਂ ਤੇ ਫੈਲਦਾ ਗਿਆ। ਕਾਫੀ ਸਮਾਂ ਸੂਬਿਆਂ ਅੰਦਰ ਚੱਲਦਾ ਅੰਦੋਲਨ ਦਿੱਲੀ ਵੱਲ ਨੂੰ ਹੋ ਤੁਰਿਆ। ਕਿਸਾਨਾਂ ਨੇ ਦਿੱਲੀ ਅੰਦਰ ਜਾ ਕੇ ਜੰਤਰ-ਮੰਤਰ ਜਾਂ ਰਾਮ ਲੀਲਾ ਮੈਦਾਨ ਤੇ ਧਰਨਾ ਲਗਾਉਣ ਲਈ ਜਗ੍ਹਾ ਦੀ ਮੰਗ ਕੀਤੀ। ਪਰ ਕੇਂਦਰੀ ਸਰਕਾਰ ਵੱਲੋਂ ਇਹ ਮੰਗ ਠੁਕਰਾ ਦਿੱਤੀ ਗਈ। ਇਸ ਤੇ ਕਿਸਾਨਾਂ ਨੇ ਦਿੱਲੀ ਦੇ ਵੱਖੋ-ਵੱਖਰੇ ਬਾਰਡਰਾਂ ਤੇ ਧਰਨੇ ਲਾ ਦਿੱਤੇ। ਇਹਨਾਂ ਧਰਨਿਆਂ ਵਿੱਚ ਹੌਲੀ ਹੌਲੀ ਦੂਰ-ਦੁਰਾਡੇ ਦੇ ਰਾਜਾਂ ਦੇ ਕਿਸਾਨ ਵੀ ਸ਼ਾਮਲ ਹੋਣੇ ਸ਼ੁਰੂ ਹੋ ਗਏ। ਕੁੱਝ ਚਿਰ ਬਾਅਦ ਕਿਸਾਨਾਂ ਦੀ ਕੇਂਦਰ ਸਰਕਾਰ ਨਾਲ ਗੱਲਬਾਤ ਹੋਈ। ਪਰ ਕੇਂਦਰ ਦੇ ਤਾਨਾਸ਼ਾਹੀ ਰਵੱਈਏ ਕਰਕੇ ਕਈ ਦੌਰਾਂ ਦੀ ਗੱਲਬਾਤ ਤੇ ਕੋਈ ਹੱਲ ਨਹੀਂ ਨਿਕਲਿਆ। ਅੰਦੋਲਨ ਜਾਰੀ ਹੈ।

**ਕੇਂਦਰੀ ਹਕੂਮਤ ਦੇ ਦੂਹਰੇ ਮਿਆਰ:**

ਹਕੂਮਤ ਪ੍ਰਚਾਰ ਰਹੀ ਹੈ ਕਿ ਇਹ ਅੰਦੋਲਨ ਇੱਕ ਸੂਬੇ ਤੱਕ ਸੀਮਤ ਹੈ। ਕੀ ਇਹ ਸੱਚ ਹੈ? ਨਹੀ। ਹਰਿਆਣੇ ਤੇ ਯੂ.ਪੀ. ਅੰਦਰ, ਜਿੱਥੇ ਕੱਟੜ ਭਾਜਪਾਈ ਹਕੂਮਤਾਂ ਹਨ, ਮਹਾਂ-ਪੰਚਾਇਤਾਂ ਅਤੇ ਖਾਪ-ਪੰਚਾਇਤਾਂ ਵਿਸ਼ਾਲ ਇਕੱਠ ਕਰਕੇ ਕਿਸਾਨਾਂ ਦੇ ਪੱਖ ਤੇ ਨਿੱਤਰਣ ਦੇ ਫੈਸਲੇ ਕਰ ਰਹੀਆਂ ਹਨ। ਉੱਤਰਾਖੰਡ, ਮਹਾਂਰਾਸ਼ਟਰ, ਕਰਨਾਟਕ, ਉੜੀਸਾ, ਬਿਹਾਰ, ਛੱਤੀਸ਼ਗੜ੍ਹ ਅਤੇ ਹੋਰ ਸੂਬਿਆਂ ਵਿੱਚ ਕਿਸਾਨਾਂ ਦੇ ਵੱਡੇ ਇਕੱਠ ਹੋਏ ਹਨ ਅਤੇ ਉਨ੍ਹਾਂ ਨੇ ਦਿੱਲੀ-ਹਰਿਆਣਾ ਅਤੇ ਦਿੱਲੀ-ਉੱਤਰ-ਪ੍ਰਦੇਸ਼ ਹੱਦਾਂ ਤੇ ਧਰਨਾ ਦੇ ਰਹੇ ਕਿਸਾਨਾਂ ਦੀ ਹਮਾਇਤ ਕੀਤੀ। ਹਾਂ, ਬਹੁਤੇ ਸੂਬਿਆਂ ਦੇ ਕਿਸਾਨਾਂ ਦੀ ਸਮੱਸਿਆ ਇਹ ਹੈ ਕਿ ਉਹ ਦੂਰ-ਦੁਰਾਡੇ ਇਲਾਕਿਆਂ ਵਿੱਚ ਵਸਦੇ ਹੋਣ ਅਤੇ ਵਸੀਲਿਆਂ ਦੀ ਘਾਟ ਕਾਰਨ ਦਿੱਲੀ ਨਹੀਂ ਪਹੁੰਚ ਸਕਦੇ। ਅੱਗੇ ਹੋਰ ਦੇਖੋ।

**ਕੌਮਾਂਤਰੀ ਹਮਾਇਤ:** ਇਸ ਕਿਸਾਨ ਅੰਦੋਲਨ ਨੂੰ ਤਾਂ ਕੌਮਾਂਤਰੀ ਹਮਾਇਤ ਵੀ ਮਿਲ ਰਹੀ ਹੈ ਜਿਵੇਂ ਕਿ ਸੰਯੁਕਤ ਰਾਸ਼ਟਰ ਦੇ ਮਨੁੱਖੀ ਅਧਿਕਾਰ ਬਾਰੇ ਹਾਈ ਕਮਿਸ਼ਨਰ ਨੇ ਸ਼ਾਂਤਮਈ ਢੰਗ ਨਾਲ ਇਕੱਠੇ ਹੋਣ ਅਤੇ ਵਿਚਾਰਾਂ ਦੇ ਪ੍ਰਗਟਾਵੇ ਦੇ ਅਧਿਕਾਰਾਂ ਨੂੰ ਯਕੀਨੀ ਬਣਾਉਣ ਲਈ ਕਿਹਾ ਹੈ। ਅਮਰੀਕੀ ਸੰਸਦ ਵਿੱਚ ਭਾਰਤ ਦੀ ਹਮਾਇਤ ਕਰਨ ਲਈ ਬਣੇ ਸੰਸਦ ਮੈਂਬਰਾਂ ਦੇ ਗਰੁੱਪ, ਜਿਸਨੂੰ 'ਕਾਂਗਰੈਸ਼ਨਲ ਇੰਡੀਆ ਕਾਕਸ਼ ਕਿਹਾ ਜਾਂਦਾ ਹੈ, ਨੇ ਵੀ ਭਾਰਤ ਸਰਕਾਰ ਨੂੰ ਅਪੀਲ ਕੀਤੀ ਹੈ ਕਿ ਇਸ ਅੰਦੋਲਨ ਦੌਰਾਨ ਜਮਹੂਰੀਅਤ ਦੇ ਅਸੂਲ ਅਤੇ ਮਾਪਦੰਡ ਕਾਇਮ ਰੱਖੇ ਜਾਣ। ਹਾਲੀਵੁੱਡ ਦੀ ਮਸ਼ਹੂਰ ਅਦਾਕਾਰਾ ਸੂਜ਼ਨ ਸੈਰਨਡੱਨ, ਜੋ ਸੰਯੁਕਤ ਰਾਸ਼ਟਰ ਦੀ ਬੱਚਿਆਂ ਦੀ ਭਲਾਈ ਬਾਰੇ ਏਜੰਸੀ ਦੀ ਸਦਭਾਵਨਾ ਦੂਤ ਵੀ ਰਹਿ ਚੁੱਕੀ ਹੈ, ਨੇ ਕਿਸਾਨ ਅੰਦੋਲਨ ਦੀ ਹਮਾਇਤ ਕੀਤੀ ਹੈ। ਇਹ ਚੇਤੇ ਰਹਿਣਾ ਚਾਹੀਦਾ ਹੈ ਕਿ ਇਸੇ ਅਦਾਕਾਰਾ ਨੇ ਆਪਣੇ ਦੇਸ਼ ਅਮਰੀਕਾ ਦੁਆਰਾ ਇਰਾਕ ਤੇ ਹਮਲਾ ਕਰਨ ਦਾ ਵੀ ਵਿਰੋਧ ਕੀਤਾ ਸੀ। ਵਾਤਾਵਰਨ ਲਈ ਕੰਮ ਕਰਨ ਵਾਲੀ ਕਾਰਕੁਨ ਗ੍ਰੇਟਾ ਥੁਨਬਰਗ, ਅਮਰੀਕਾ ਦੀ ਉਪ ਰਾਸ਼ਟਰਪਤੀ ਕਮਲਾ ਹੈਰਿਸ ਦੀ ਭਤੀਜੀ ਅਤੇ ਸਮਾਜਿਕ ਕਾਰਕੁਨ ਮੀਨਾ ਹੈਰਿਸ ਅਤੇ ਹਾਲੀਵੁੱਡ ਨਾਲ ਸਬੰਧਤ ਕਈ ਕਲਾਕਾਰ ਅਤੇ ਗਾਇਕ, ਜਿਨ੍ਹਾਂ ਵਿਚ ਜੇ ਸੀਨ, ਡਾ.ਜਿਊਸ, ਮੀਆਂ ਖਲੀਫਾ, ਰਿਹਾਨਾ ਆਦਿ ਸ਼ਾਮਲ ਹਨ, ਕਿਸਾਨ ਅੰਦੋਲਨ ਦੀ ਹਮਾਇਤ ਕਰ ਚੁੱਕੇ ਹਨ।

ਹਾਂ, ਕੇਂਦਰੀ ਹਕੂਮਤ ਦੇ ਇਸ ਕੌਮਾਂਤਰੀ ਹਮਾਇਤ ਤੇ ਦੂਹਰੇ ਮਿਆਰ ਸਾਹਮਣੇ ਜ਼ਰੂਰ ਆ ਰਹੇ ਹਨ। ਉਹ ਕਿਵੇਂ? ਲਓ ਦੇਖੋ। ਜਦੋਂ ਤਾਂ ਕੋਈ ਦੇਸ਼ ਕਿਸੇ ਮਸਲੇ ਤੇ ਸਾਡੇ ਦੇਸ਼ ਦੀ ਹਕੂਮਤ ਦੀ ਹਮਾਇਤ ਕਰਦਾ ਹੈ, ਉਦੋਂ ਤਾਂ ਇਹ ਹਕੂਮਤ ਚੌੜੇ ਹੋ-ਹੋ ਦੱਸਦੀ ਹੈ ਕਿ ਉਨ੍ਹਾਂ ਨੂੰ ਇੰਨੀ ਹਮਾਇਤ ਪ੍ਰਾਪਤ ਹੈ। ਪਰ ਜਦੋਂ ਕਿਸਾਨ ਅੰਦੋਲਨ ਨੂੰ ਕੌਮਾਂਤਰੀ ਪੱਧਰ ਤੋਂ ਕੋਈ ਹਮਾਇਤ ਮਿਲਦੀ ਹੈ ਤਾਂ ਉਸਨੂੰ ਕੇਂਦਰੀ ਹਕੂਮਤ ਦੇਸ਼ ਅੰਦਰ ਦਖਲਅੰਦਾਜ਼ੀ ਕਰਨ ਦਾ ਲਕਬ ਲਾਉਣ ਵੱਲ ਤੁਰ ਪੈਂਦੀ ਹੈ। ਉਹ ਇਉਂ ਕਿ ਸਾਡੇ ਦੇਸ਼ ਦੇ ਕੇਂਦਰੀ ਵਿਦੇਸ਼ ਵਿਭਾਗ ਨੇ ਇਨ੍ਹਾਂ ਹਸਤੀਆਂ ਦੀਆਂ ਟਵੀਟਾਂ ਦੀ ਆਲੋਚਨਾ ਕਰਦਿਆਂ ਕਿਹਾ ਹੈ ਕਿ ਉਨ੍ਹਾਂ ਨੂੰ ਟਿੱਪਣੀਆਂ ਕਰਨ ਤੋਂ ਪਹਿਲਾਂ ਤੱਥਾਂ

ਦੀ ਪੜਤਾਲ ਕਰਨੀ ਚਾਹੀਦੀ ਹੈ ਅਤੇ ਵਿਦੇਸ਼ ਵਿਭਾਗ ਅਨੁਸਾਰ ਇਹ ਟਿੱਪਣੀਆਂ "ਨਾ ਤਾਂ ਸਹੀ ਹਨ ਅਤੇ ਨਾ ਹੀ ਜ਼ਿੰਮੇਵਾਰੀ ਵਾਲੀਆਂ ਝੜ

ਕੇਂਦਰ ਸਰਕਾਰ ਨੇ ਸਚਿਨ ਤੇਂਦੁਲਕਰ ਜਿਹੇ ਕ੍ਰਿਕਟ ਖਿਡਾਰੀਆਂ ਅਤੇ ਅਕਸ਼ੈ ਕੁਮਾਰ ਵਰਗੇ ਫਿਲਮ ਅਦਾਕਾਰਾਂ ਨੂੰ ਗ੍ਰੇਟਾ ਥੁਨਬਰਗ ਅਤੇ ਹੋਰਨਾਂ ਦੀ ਆਲੋਚਨਾ ਕਰਨ ਲਈ ਮੂਹਰੇ ਕੀਤਾ ਹੈ। ਇਨ੍ਹਾਂ ਹਸਤੀਆਂ ਨੇ ਟਿੱਪਣੀਆਂ ਕਰਨ ਵਾਲਿਆਂ ਞਤੇ ਦੋਸ਼ ਲਾਇਆ ਹੈ ਕਿ ਉਹ ਭਾਰਤ ਦੇ ਅੰਦਰੂਨੀ ਮਾਮਲਿਆਂ ਵਿਚ ਦਖਲ ਦੇ ਰਹੇ ਹਨ। ਇਸ ਤਰ੍ਹਾਂ ਦੀ ਪ੍ਰਤੀਕਿਰਿਆ ਨਾ ਸਿਰਫ ਹਕੂਮਤ ਦੀ ਘਬਰਾਹਟ ਪ੍ਰਗਟਾਉਂਦੀ ਹੈ ਸਗੋਂ ਵੱਡਾ ਸਵਾਲ ਵੀ ਖੜ੍ਹਾ ਕਰਦੀ ਹੈ: ਕੀ ਕਿਸੇ ਵੀ ਥਾਂ ਞਤੇ ਲਤਾੜੇ ਜਾ ਰਹੇ ਲੋਕਾਂ ਦੀ ਹਮਾਇਤ ਕਰਨਾ ਉਸ ਦੇਸ਼ ਦੇ ਅੰਦਰੂਨੀ ਮਾਮਲਿਆਂ ਵਿਚ ਦਖਲ ਦੇਣਾ ਹੈ? ਪਿਛਲੇ ਸਾਲ ਜਦੋਂ ਭਾਰਤ ਦੇ ਲੋਕਾਂ ਨੇ ਅਮਰੀਕਾ ਵਿਚ ਸਿਆਹਫਾਮ ਲੋਕਾਂ ਦੇ ਹੱਕ ਵਿੱਚ ਚੱਲੇ ਅੰਦੋਲਨ "ਸਿਆਹਫਾਮ ਜ਼ਿੰਦਗੀਆਂ ਕੀਮਤੀ ਹਨ (**Black Lives Matter**)ਝੜ ਦੀ ਹਮਾਇਤ ਕੀਤੀ ਤਾਂ ਕੀ ਉਹ ਅਮਰੀਕਾ ਦੇ ਅੰਦਰੂਨੀ ਮਾਮਲਿਆਂ ਵਿਚ ਦਖਲ ਦੇ ਰਹੇ ਸਨ? ਇਸ ਸਵਾਲ ਦਾ ਉੱਤਰ ਹੈ "ਨਹੀਂਝੜ; ਕਿਸੇ ਵੀ ਥਾਂ ਞਤੇ ਲਤਾੜੇ ਜਾ ਰਹੇ ਲੋਕਾਂ ਦੀ ਹਮਾਇਤ ਕਰਨਾ ਇਕ ਮਾਨਵੀ ਫਰਜ਼ ਹੈ। ਇਸ ਤਰ੍ਹਾਂ ਕਿਸਾਨ ਅੰਦੋਲਨ ਨੂੰ ਵੀ ਦੁਨੀਆਂ ਦੇ ਕੋਨੇ ਕੋਨੇ ਤੋਂ ਨੈਤਿਕ ਹਮਾਇਤ ਤੇ ਅੰਦੋਲਨ ਨੂੰ ਸ਼ਾਂਤਮਈ ਢੰਗ ਨਾਲ ਚਲਾਉਣ ਦੇ ਸੁਨੇਹੇ ਮਿਲ ਰਹੇ ਹਨ।

ਸੋ ਅੰਦੋਲਨ ਦੇ ਇੱਕ ਸੂਬੇ ਤੱਕ ਸੀਮਤ ਹੋਣ ਬਾਰੇ ਹਕੂਮਤ ਦਾ ਪ੍ਰਚਾਰ ਕੂੜ-ਪ੍ਰਚਾਰ ਹੈ। ਕੇਂਦਰੀ ਸਰਕਾਰ ਨੇ ਤਾਂ ਕਿਸਾਨ ਅੰਦੋਲਨ ਖਿਲਾਫ਼ ਭੰਡੀ ਪਰਚਾਰ ਲਈ 7.95 ਕਰੋੜ ਰੁਪਏ ਦੇ ਇਸ਼ਤਿਹਾਰ ਹੀ ਦੇ ਦਿੱਤੇ ਹੋਏ ਹਨ। ਇਹ ਸਾਰਾ ਕੁੱਝ ਹਕੂਮਤ ਦੇ ਦੂਹਰੇ ਮਿਆਰਾਂ ਨੂੰ ਬੇਪੜਦ ਕਰਦਾ ਹੈ। ਇੱਥੇ ਹੀ ਬੱਸ ਨਹੀਂ। ਕੇਂਦਰੀ ਖੇਤੀ ਮੰਤਰੀ ਤੋਮਰ ਕਦੇ ਤਾਂ ਕਹਿੰਦਾ ਹੈ ਕਿ ਕਾਨੂੰਨਾਂ ਞਚ ਕੋਈ ਗਲਤੀ ਨਹੀਂ ਹੈ ਪਰ ਨਾਲ ਹੀ ਕਹਿ ਦਿੰਦਾ ਹੈ ਕਿ ਉਹ ਕਾਨੂੰਨਾਂ ਞਚ ਸੋਧਾਂ ਕਰਨ ਨੂੰ ਤਿਆਰ ਹਨ। ਭਲਾਂ ਜਦੋਂ ਕੋਈ ਗਲਤੀ ਹੀ ਨਹੀਂ ਫਿਰ ਸੋਧਣਾ ਕੀ ਹੋਊ? ਖੇਤੀ ਮੰਤਰੀ ਤੋਮਰ ਤਾਂ ਇਹ ਬਿਆਨ ਵੀ ਦੇ ਰਿਹਾ ਹੈ ਕਿ ਉਨ੍ਹਾਂ ਕੋਲ ਸ਼ਹੀਦ ਹੋਏ (ਉਨ੍ਹਾਂ ਦੀ ਭਾਸ਼ਾ ਞਚ ਮਰ ਚੁੱਕੇ) ਕਿਸਾਨਾਂ ਦਾ ਕੋਈ ਰੀਕਾਰਡ ਨਹੀਂ ਹੈ। ਇੰਨੀਆਂ ਮਨੁੱਖੀ ਜਾਨਾਂ ਚਲੀਆਂ ਗਈਆਂ ਹੋਣ ਤੇ ਕੇਂਦਰੀ ਮੰਤਰੀ ਨੂੰ ਉਨ੍ਹਾਂ ਬਾਰੇ ਜਾਣਕਾਰੀ ਹੀ ਨਾ ਹੋਵੇ ਤਾਂ ਇਸਤੋਂ ਵੱਡੀ ਅਸੰਵੇਦਨਸ਼ੀਲਤਾ ਤੇ ਕਰੂਰਤਾ ਭਰੀ ਮਗਰੂਰੀ ਹੋਰ ਕੀ ਹੋ ਸਕਦੀ ਹੈ? ਸਾਡੇ ਦੇਸ਼ ਦਾ ਪ੍ਰਧਾਨ ਮੰਤਰੀ ਬਾਹਰਲੇ ਕਿਸੇ ਮੁਲਕ ਞਚ ਕੋਈ ਮਨੁੱਖੀ ਜਾਨਾਂ ਜਾਣ ਦੀ ਘਟਨਾ ਵਾਪਰ ਜਾਵੇ ਤਾਂ ਫੜੱਕ ਦੇਣੇ ਬਿਆਨ ਜਾਰੀ ਕਰ ਦਿੰਦਾ ਹੈ ਪਰ ਕਿਸਾਨਾਂ ਦੀਆਂ ਗਈਆਂ ਜਾਨਾਂ ਬਾਰੇ ਉਸ ਦੀ ਜ਼ਬਾਨ ਨੂੰ ਕਲਿੱਕ ਦਾ ਜਿੰਦਾ ਲੱਗਿਆ ਹੋਇਆ ਹੈ। ਇਹੀ ਨਹੀਂ ਹਰਿਆਣੇ ਦਾ ਇੱਕ ਭਾਜਪਾਈ ਮੰਤਰੀ ਤਾਂ ਇੱਥੇ ਤੱਕ ਕਹਿੰਦਾ ਹੈ ਕਿ ਜਿੰਨੇ ਕਿਸਾਨ ਮਰੇ ਹਨ ਇਹ ਜੇ ਘਰਾਂ ਅੰਦਰ ਵੀ ਹੁੰਦੇ ਤਾਂ ਵੀ ਮਰ ਜਾਂਦੇ।

ਪਰ ਇਹ ਸਾਰਾ ਕੁੱਝ ਕੋਈ ਸਬੱਬ ਨਹੀਂ। ਬਲਕਿ ਸਾਰਾ ਕੂੜ ਪ੍ਰਚਾਰ ਤੇ ਅਜਿਹਾ ਹੋਰ ਸਾਰਾ ਕੁੱਝ ਕਿਸਾਨੀ ਅੰਦੋਲਨ ਨਾਲ ਜੁੜੀ ਜਨਤਾ ਦੇ ਹੌਂਸਲੇ ਢਾਹੁਣ ਲਈ ਕੀਤਾ ਜਾ ਰਿਹਾ ਹੈ। ਜਿਵੇਂ ਕਿਸੇ ਨੂੰ ਇਹ ਕਹਿਣਾ ਹੋਵੇ ਕਿ ਅਸੀਂ ਤਾਂ ਤੁਹਾਨੂੰ ਟਿੱਚ ਜਾਣਦੇ ਹਾਂ।

**ਅੰਦੋਲਨ ਪ੍ਰਤੀ ਕੇਂਦਰੀ ਹਕੂਮਤ ਦਾ ਤਾਨਾਸ਼ਾਹੀ ਰਵੱਈਆ:**

ਜਦੋਂ ਕਿਸਾਨ ਦਿੱਲੀ ਵੱਲ ਕੂਚ ਕਰ ਰਹੇ ਸਨ ਤਾਂ ਸਭ ਨੂੰ ਪਤਾ ਹੈ ਕਿ ਉਨ੍ਹਾਂ ਞਤੇ ਅੱਥਰੂ ਗੈਸ ਦੇ ਗੋਲੇ, ਪਾਣੀ ਦੀਆਂ ਬੁਛਾੜਾਂ ਵਰ੍ਹਾਈਆਂ ਗਈਆਂ। ਹਕੂਮਤ ਨੇ ਬਾਰਡਰਾਂ ਞਤੇ ਬੈਠੇ ਕਿਸਾਨਾਂ ਦੇ ਇਲਾਕਿਆਂ ਞਚ ਇੰਟਰਨੈਟ ਬੰਦ ਕਰਨ, ਬਿਜਲੀ-ਪਾਣੀ ਬੰਦ ਕਰਨ, ਥਾਂ ਥਾਂ ਬੈਰੀਕੇਡ ਲਾਉਣ ਦੇ ਕੰਮ, ਸੜਕਾਂ ਉੱਪਰ ਟੋਏ ਪੁੱਟੇ ਅਤੇ ਸੜਕਾਂ ਞਤੇ ਕਿੱਲ ਵੀ ਗੱਡੇ। ਇਹ ਸਾਰਾ ਕੁੱਝ ਕਿਉਂ ਕੀਤਾ ਗਿਆ? ਕੀ ਕਿਸਾਨ ਬਾਹਰਲੇ ਮੁਲਕ ਤੋਂ ਆਏ ਧਾੜਵੀ ਹਨ? ਅਸਲ ਞਚ ਹਕੂਮਤ ਕਿਸਾਨ ਅੰਦੋਲਨ ਤੋਂ ਅੰਦਰੋਂ ਡਰੀ ਹੋਈ ਹੈ ਅਤੇ ਡਰਿਆ ਹੋਇਆ ਵਿਅਕਤੀ ਅਜਿਹੀ ਕਾਰਵਾਈ ਹੀ ਕਰ ਸਕਦਾ ਹੁੰਦਾ ਹੈ। ਪਰ ਇੱਥੇ ਇੱਕ ਗੱਲ ਜੋ ਹਕੂਮਤ ਨੂੰ ਪੁੱਛਣੀ ਬਣਦੀ ਹੈ ਉਹ ਇਹ ਹੈ ਕਿ ਜੇਕਰ ਕਿਸੇ ਵੀ ਜਨਤਕ ਜਾਇਦਾਦ ਨੂੰ ਨੁਕਸਾਨ ਪਹੁੰਚਾਉਣਾ ਜੁਰਮ ਹੈ ਤਾਂ ਫਿਰ ਇਹ ਸਾਰਾ ਕੁੱਝ ਖ਼ੁਦ ਹਕੂਮਤ ਵੱਲੋਂ ਹੀ ਕਿਉਂ ਕੀਤਾ ਗਿਆ? ਅਤੇ ਜਿਸਨੇ ਵੀ ਇਹ ਕੀਤਾ ਉਸ ਞਤੇ ਮੁਕੱਦਮੇ ਦਰਜ ਕਿਉਂ ਨਹੀਂ?

ਇਹੀ ਨਹੀਂ ਬਲਕਿ ਦਿੱਲੀ ਞਚ ਬੈਠੇ ਕਿਸਾਨਾਂ ਦੇ ਨਾਲ ਲਗਦੇ ਇਲਾਕਿਆਂ ਦੇ ਵਸਨੀਕ ਵਜੋਂ ਜਾਅਲੀ ਵਸਨੀਕ ਬਣਕੇ ਹਕੂਮਤੀ ਪਿਛਲੱਗਾਂ ਨੇ ਕਿਸਾਨਾਂ ਦੇ ਕੈਂਪਾਂ ਞਤੇ ਇੱਟਾਂ-ਰੋੜੇ ਮਾਰਕੇ ਉਨ੍ਹਾਂ ਨੂੰ ਜ਼ਖਮੀ ਕਰਨ ਦੀ ਕਰਤੂਤ ਵੀ ਕੀਤੀ ਹੈ ਅਤੇ ਉਹ ਵੀ ਸੁਰੱਖਿਆ ਬਲਾਂ ਦੀ ਮੌਜੂਦਗੀ ਵਿੱਚ।

ਹੁਣ ਤਾਂ ਪ੍ਰਧਾਨ ਮੰਤਰੀ ਨੇ ਗੱਲ ਹੀ ਸਿਰੇ ਲਾ ਦਿੱਤੀ ਹੈ। ਉਹ ਤਾਂ ਕਿਸਾਨ ਅੰਦੋਲਨ ਦੇ ਆਗੂਆਂ ਨੂੰ ਪਰਜੀਵੀ ਕਹਿਣ ਤੱਕ ਚਲੇ ਗਏ ਹਨ। ਇਹ ਪਰਜੀਵੀ ਦਾ ਅਸਲ ਅਰਥ ਭਲਾਂ ਕੀ ਹੈ? ਪਰਜੀਵੀ ਨੂੰ ਅੰਗਰੇਜ਼ੀ ਵਿੱਚ (Parasite) ਪੈਰਾਸਾਈਟ ਕਿਹਾ ਜਾਂਦਾ ਹੈ। ਪੈਰਾਸਾਈਟ ਨੂੰ ਠੇਠ ਪੰਜਾਬੀ ਭਾਸ਼ਾ ਞਚ ਸਮਝਣ ਲਈ ਆਪਾਂ ਮੱਝਾਂ ਨੂੰ ਲੱਗਣ ਵਾਲੇ ਚਿੱਚੜਾਂ ਦੀ

ਮਿਸਾਲ ਲੈ ਸਕਦੇ ਹਾਂ। ਇਹ ਚਿੱਚੜ ਸਿਰਫ਼ ਤੇ ਸਿਰਫ਼ ਮੱਝ ਦੇ ਖੂਨ ਤੇ ਹੀ ਪਲਦੇ ਤੇ ਵਧਦੇ ਹਨ। ਮੱਝਾਂ ਪਾਲਣ ਵਾਲਾ ਹਰ ਇਨਸਾਨ ਇਨ੍ਹਾਂ ਚਿੱਚੜਾਂ ਨੂੰ ਮੱਝ ਦੇ ਪਿੰਡੇ ਤੋਂ ਹਟਾਉਂਦਾ ਹੈ। ਇਸ ਲਈ ਕਿਸਾਨ ਅੰਦੋਲਨ ਦੇ ਆਗੂਆਂ/ਅੰਦੋਲਨਕਾਰੀਆਂ ਦੀ ਪੈਰਾਸਾਈਟ/ਅੰਦੋਲਨਜੀਵੀ ਨਾਲ ਤੁਲਨਾ ਕਰਨ ਦੇ ਪਿੱਛੇ ਛੁਪੇ ਕਰੂਰ ਮਨਸੂਬੇ ਨੂੰ ਸਮਝਣਾ ਚਾਹੀਦਾ ਹੈ। ਕੀ ਅੰਦੋਲਨ ਦੇ ਆਗੂ ਪਰਜੀਵੀ ਜਾਂ ਅੰਦੋਲਨਜੀਵੀ ਹੋਣ ਕਰਕੇ ਇਨ੍ਹਾਂ ਨੂੰ ਅੰਦੋਲਨ ਤੋਂ ਪਾਸੇ ਝਟਕ ਦੇਣਾ ਚਾਹੀਦਾ ਹੈ? ਪ੍ਰਧਾਨ ਮੰਤਰੀ ਦਾ ਨਾਪਾਕ ਇਰਾਦਾ ਇਹ ਹੀ ਹੈ। ਇਸ ਪਿੱਛੇ ਅੰਦੋਲਨ ਨੂੰ ਆਗੂਆਂ ਤੋਂ ਵਾਂਝੇ ਕਰਕੇ ਇਸਨੂੰ ਫੇਲ੍ਹ ਕਰਨ ਲਈ ਕਿਸੇ ਵੀ ਕਿਸਮ ਦੀ ਨੰਗੀ ਜਾਂ ਗੁੱਝੀ, ਘਟੀਆ ਤੇ ਜ਼ਾਲਮ ਚਾਲ ਚੱਲੀ ਜਾ ਸਕਦੀ ਹੈ। ਇਸ ਲਈ ਆਮ ਸਾਧਾਰਨ ਜਨਤਾ ਨੂੰ ਇਸ ਦਾ ਟਾਕਰਾ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ।

**ਅੰਦੋਲਨ ਦੀਆਂ ਕੁੱਝ ਪ੍ਰਾਪਤੀਆਂ ਬਾਰੇ:**

ਇਸ ਅੰਦੋਲਨ ਵਿਚ ਸ਼ਾਮਲ ਅਤੇ ਕੁੱਝ ਬਾਹਰਲੇ ਤਬਕੇ ਇਸਨੂੰ ਇਉਂ ਵੀ ਦੇਖਣ ਲੱਗੇ ਹਨ ਕਿ ਜਿਵੇਂ ਇਸ ਅੰਦੋਲਨ ਦੀ ਕੋਈ ਪ੍ਰਾਪਤੀ ਨਾ ਹੋਵੇ। ਮਨ ਵਿਚ ਇਹ ਭਾਵ ਆਉਣ ਨਾਲ ਨਿਰਾਸ਼ਤਾ ਆਉਂਦੀ ਹੈ। ਇਸ ਅੰਦੋਲਨ ਦੀਆਂ ਖੇਤੀ ਕਾਨੂੰਨਾਂ ਨੂੰ ਰੱਦ ਕਰਵਾਉਣ ਦੀ ਜ਼ਾਹਰਾ ਪ੍ਰਾਪਤੀ ਭਾਵੇਂ ਨਾ ਵੀ ਹੋਈ ਹੋਵੇ ਪਰ ਹੋਰ ਬਹੁਤ ਕੁੱਝ ਹੌਂਸਲਾਵਰਧਕ ਹੈ। ਉਹ ਇਉਂ ਹੈ:-

ਪਹਿਲਾ, ਜਿਹੜੀ ਸਰਕਾਰ ਕਿਸਾਨਾਂ ਨੂੰ ਐਵੇਂ ਹੀ ਸਮਝਦੀ ਸੀ ਕਿ ਚਲੋ ਥੋੜ੍ਹੇ ਦਿਨ ਬੈਠਣਗੇ ਤੇ ਚਲੇ ਜਾਣਗੇ, ਉਸੇ ਸਰਕਾਰ ਨੂੰ ਕਿਸਾਨਾਂ ਨਾਲ ਗੱਲਬਾਤ ਦੀ ਮੇਜ਼ ਤੇ ਆਉਣਾ ਪਿਆ ਤੇ ਸੱਦਾ ਆਪ ਦੇਣਾ ਪਿਆ। ਗੱਲਬਾਤ ਵਿਚ ਕਿਸਾਨ ਆਗੂਆਂ ਨੇ ਇਹ ਦਰਸਾ ਦਿੱਤਾ ਹੈ ਕਿ ਅੱਜ ਦੇ ਕਿਸਾਨ ਸਿਰਫ ਹਲ ਦਾ ਮੁੰਨਾ ਫੜਨ ਵਾਲੇ ਹੀ ਨਹੀਂ, ਉਹ ਕਾਨੂੰਨਾਂ ਅਤੇ ਇਸਦੇ ਮਾਰੂ ਪ੍ਰਭਾਵਾਂ ਦੀ ਵੀ ਸਮਝ ਰੱਖਦੇ ਹਨ ਅਤੇ ਹਕੂਮਤ ਦੀਆਂ ਲੂੰਬੜ ਚਾਲਾਂ ਨੂੰ ਸਮਝਦੇ ਹਨ। ਕਿਸਾਨ ਬਹਿਸ ਨੂੰ ਖੇਤੀ ਕਾਨੂੰਨਾਂ ਦੇ ਕੇਂਦਰੀ ਮੁੱਦੇ ਤੇ ਕੇਂਦਰਤ ਕਰਨ ਵਿਚ ਕਾਮਯਾਬ ਹੋਏ ਹਨ।

ਦੂਸਰਾ, ਭਾਜਪਾਈਆਂ ਵੱਲੋਂ ਦੇਸ਼ ਅੰਦਰ ਜਿਹੜਾ ਫਿਰਕੂਪੁਣਾ ਫੈਲਾਇਆ ਜਾ ਰਿਹਾ ਸੀ, ਉਸਨੂੰ ਇਸ ਅੰਦੋਲਨ ਨੇ ਹਾਲ ਦੀ ਘੜੀ ਪਿੱਛੇ ਧੱਕ ਦਿੱਤਾ ਹੈ। ਇੱਥੋਂ ਤੱਕ ਕਿ ਭਾਜਪਾਈ ਕਈ ਥਾਂ ਜਨਤਾ ਤੋਂ ਆਪਣਾ ਮੂੰਹ ਲਕੋਂਦੇ ਫਿਰ ਰਹੇ ਹਨ।

ਤੀਸਰਾ, ਇਸ ਘੋਲ ਨੇ ਭਾਰਤ ਦੀ ਵੱਡੀ ਸਰਮਾਏਦਾਰੀ (ਸਾਮਰਾਜੀ ਵੀ ਇਸ ਮਾਮਲੇ ਵਿਚ ਇਸਦੇ ਨਾਲ ਹਨ) ਵੱਲੋਂ ਸੂਬਿਆਂ ਦੇ ਖੋਹੇ ਜਾ ਰਹੇ ਹੱਕਾਂ, ਤਾਕਤਾਂ ਦੇ ਅੰਨ੍ਹੇ ਕੇਂਦਰੀਕਰਨ ਦੀਆਂ ਨੀਤੀਆਂ ਨੂੰ ਚੁਣੌਤੀ ਦਿੱਤੀ ਹੈ। ਭਾਜਪਾ ਲਈ "ਹਿੰਦੀ, ਹਿੰਦੂ, ਹਿੰਦੁਸਤਾਨ" ਦੇ ਨਾਹਰੇ ਹੇਠ ਸੂਬਿਆਂ ਤੇ ਕੌਮਾਂ ਨੂੰ ਦਰੜ ਕੇ ਕੇਂਦਰੀਕਰਨ ਕਰਨਾ ਸਿਰਫ ਵੱਡੇ ਸਰਮਾਏਦਾਰਾਂ ਦੇ ਹਿਤਾਂ ਦਾ ਮਾਮਲਾ ਨਹੀਂ ਸਗੋਂ ਰਾਸ਼ਟਰੀ ਸਵੈਮ ਸੇਵਕ ਸੰਘ ਦੇ ਹਿੰਦੂ ਰਾਸ਼ਟਰ ਦੇ ਫਿਰਕੂ ਨਿਸ਼ਾਨੇ ਲਈ ਵੀ ਭਾਜਪਾ ਕੇਂਦਰੀਕਰਨ ਦੀ ਲੋੜ ਮਹਿਸੂਸ ਕਰਦੀ ਹੈ। ਇਸ ਅਜੰਡੇ ਨੂੰ ਵੀ ਇਸ ਅੰਦੋਲਨ ਨੇ ਹਾਲ ਦੀ ਘੜੀ ਪਿੱਛੇ ਧੱਕਿਆ ਹੈ।

ਚੌਥਾ, ਸੰਘ ਪਰਿਵਾਰ ਦੇ ਫਾਸ਼ਿਸ਼ਟਾਂ ਨੂੰ 2014 ਤੋਂ ਬਾਅਦ ਪਹਿਲੀ ਵਾਰ ਕਿਸੇ ਗੰਭੀਰ ਚੁਣੌਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਪੰਜਵਾਂ, ਪੰਜਾਬ ਵਿਚ ਭਾਜਪਾ ਦਾ ਲਗਾਤਾਰ ਸਫਾਇਆ ਹੋ ਰਿਹਾ ਹੈ। ਇਸਦੇ ਬਚੇ-ਖੁਚੇ ਆਗੂਆਂ ਨੂੰ ਘਰਾਂ ਤੋਂ ਨਿਕਲਣਾ ਮੁਸ਼ਕਿਲ ਹੋਇਆ ਪਿਆ ਹੈ। ਹਰਿਆਣੇ ਵਿਚ, ਜਿੱਥੇ ਭਾਜਪਾ ਦੇ ਖੱਟਰ ਦੀ ਹਕੂਮਤ ਹੈ, ਉੱਥੇ ਵੀ ਲੋਕ ਭਾਜਪਾਈਆਂ ਨੂੰ ਘੇਰਨ ਲੱਗੇ ਹਨ।

ਛੇਵਾਂ, ਕਰੋਨੇ ਨੂੰ ਹਕੂਮਤ ਨੇ ਜਿਹੜਾ ਹਊਆ ਬਣਾ ਕੇ ਪੇਸ਼ ਕੀਤਾ ਸੀ, ਉਸਦੀ ਇਸ ਅੰਦੋਲਨ ਨੇ ਫੂਕ ਕੱਢ ਦਿੱਤੀ ਹੈ ਅਤੇ ਹਕੂਮਤ ਦੀ ਚਾਲ ਕਿ ਕਰੋਨੇ ਦੀ ਆੜ ਹੇਠ ਇਹ ਕਾਨੂੰਨ ਲਾਗੂ ਕਰ ਦੇਣਗੇ, ਦੀ ਬਾਜ਼ੀ ਵੀ ਉਲਟੀ ਪਾ ਦਿੱਤੀ ਹੈ।

ਸੱਤਵਾਂ, ਸਭ ਸਿਆਸੀ ਤਾਕਤਾਂ ਨੂੰ ਇਸ ਘੋਲ ਦੇ ਹੱਕ ਜਾਂ ਵਿਰੋਧ ਵਿਚ ਪੈਂਤੜਾ ਲੈਣ ਤੇ ਮਜ਼ਬੂਰ ਕੀਤਾ ਹੈ। ਫਾਸ਼ੀਵਾਦੀ ਸੰਘ ਪਰਿਵਾਰ ਹੋਰ ਮੁੱਦੇ ਪਿੱਛੇ ਪਾ ਕੇ ਇਸ ਘੋਲ ਨੂੰ ਬਦਨਾਮ ਕਰਨ, ਤੋੜਨ ਲਈ ਆਪਣੀ ਸਮੁੱਚੀ "ਬੌਧਿਕ" ਤਾਕਤ ਝੋਕਣ ਤੇ ਮਜ਼ਬੂਰ ਹੋਇਆ ਹੈ, ਆਦਿ

ਅੱਗੇ ਚੱਲੋ। ਇੱਕ ਪਾਸੇ ਕੇਂਦਰੀ ਹਕੂਮਤ ਕਿਸਾਨਾਂ ਨੂੰ ਸਿੱਧੇ ਤੌਰ ਤੇ ਖਤਮ ਕਰਨ ਤੇ ਤੁਲੀ ਹੋਈ ਹੈ, ਦੂਸਰੇ ਪਾਸੇ ਖੇਤੀ ਖੇਤਰ ਵਿਚੋਂ ਪੈਦਾ ਹੁੰਦੇ ਅੰਨ ਦਾ ਭੰਡਾਰ ਕਰਨ ਲਈ ਸਰਮਾਏਦਾਰਾਂ-ਕਾਰਪੋਰੇਟਾਂ ਨੇ ਪਹਿਲਾਂ ਤੋਂ ਹੀ ਸਾਈਲੋ ਗੁਦਾਮ ਬਣਾਉਣੇ ਸ਼ੁਰੂ ਕੀਤੇ ਹੋਏ ਹਨ। ਇਨ੍ਹਾਂ ਸਾਈਲੋ ਗੁਦਾਮਾਂ ਦੇ ਨਾਂਅ ਤੇ ਹਕੂਮਤ ਕਿਵੇਂ ਸਰਮਾਏਦਾਰਾਂ ਦੇ ਘਰ ਭਰ ਰਹੀ ਹੈ, ਇਸ ਦੀਆਂ ਕੱਝ ਮਿਸਾਲਾਂ ਲੈਣੀਆਂ ਠੀਕ ਰਹਿਣਗੀਆਂ।

ਅਡਾਨੀ ਅਤੇ ਫੂਡ ਕਾਰਪੋਰੇਸ਼ਨ ਆਫ ਇੰਡੀਆ (ਐਫ.ਸੀ.ਆਈ.) ਵਿੱਚ ਹੋਏ 20 ਸਾਲ ਦੇ ਇਕਰਾਰ ਮੁਤਾਬਕ ਐਫ. ਸੀ.ਆਈ. ਅਡਾਨੀ ਨੂੰ ਉਸਦੇ ਸਾਈਲੋ ਗੁਦਾਮ ਵਿੱਚ ਅਨਾਜ ਭੰਡਾਰ ਕਰਨ ਵਾਸਤੇ ਕਿਰਾਇਆ ਦੇਵੇਗੀ। ਇਕਰਾਰ ਮੁਤਾਬਕ ਕੈਥਲ ਵਿੱਚ 2 ਲੱਖ ਟਨ ਦੀ ਅਨਾਜ ਭੰਡਾਰਨ

ਸਮਰੱਥਾ ਵਾਲੇ ਇਸ ਸਾਈਲੋ ਗੁਦਾਮ ਵਿੱਚ ਚਾਹੇ 10 ਕਿੱਲੋ ਅਨਾਜ ਦਾ ਹੀ ਭੰਡਾਰਨ ਕੀਤਾ ਜਾਵੇ ਪਰ ਐਫ.ਸੀ.ਆਈ. ਵੱਲੋਂ ਅਡਾਨੀ ਨੂੰ ਭੁਗਤਾਨ ਪੂਰੀ ਭੰਡਾਰਨ ਸਮਰੱਥਾ ਦਾ ਹੀ ਕਰਨਾ ਪਵੇਗਾ।

ਕੰਪਟਰੋਲਰ ਆਡੀਟਰ ਜਨਰਲ (ਕੈਗ) ਮੁਤਾਬਕ ਫਰਵਰੀ 2013 ਵਿੱਚ ਐਫ.ਸੀ.ਆਈ. ਨੇ ਅਡਾਨੀ ਨੂੰ 1842 ਰੁਪਏ ਪ੍ਰਤੀ ਟਨ ਸਾਲਾਨਾ ਦੇ ਹਿਸਾਬ ਨਾਲ ਭੰਡਾਰਨ ਲਈ 36 ਕਰੋੜ 84 ਲੱਖ ਰੁਪਏ ਦਿੱਤੇ ਅਤੇ ਸਤੰਬਰ 2013 ਵਿੱਚ ਕਿਰਾਇਆ ਵਧਾ ਕੇ 2000 ਰੁਪੈ ਪ੍ਰਤੀ ਟਨ ਸਾਲਾਨਾ ਕਰ ਦਿੱਤਾ ਗਿਆ। ਮਗਰੋਂ ਸਤੰਬਰ 2014 ਵਿੱਚ ਇਹ ਕਿਰਾਇਆ 2033.44 ਰੁਪੈ ਪ੍ਰਤੀ ਟਨ ਸਾਲਾਨਾ ਕਰ ਦਿੱਤਾ ਗਿਆ ਜਦੋਂ ਕਿ ਸਾਧਾਰਨ ਗੋਦਾਮ ਵਿੱਚ ਐਫ.ਸੀ.ਆਈ. ਵੱਲੋਂ ਭੰਡਾਰਨ ਲਈ ਕਿਰਾਏ ਦਾ ਜੋ ਭੁਗਤਾਨ ਕੀਤਾ ਜਾਂਦਾ ਹੈ ਉਹ 1293.60 ਰੁਪੈ ਪ੍ਰਤੀ ਟਨ ਸਾਲਾਨਾ ਹੈ। ਹਰਿਆਣਾ ਸਰਕਾਰ ਵੱਲੋ ਐਫ.ਸੀ.ਆਈ. ਨੂੰ ਖੋਰਾ ਲਾਉਣ ਅਤੇ ਨਿੱਜੀ ਕਾਰਪੋਰੇਟਾਂ ਨੂੰ ਧਨ ਲੁਟਾਉਣ ਦੀ ਗੱਲ ਹੋਰ ਅੱਗੇ ਜਾਂਦੀ ਹੈ। ਕੈਗ ਮੁਤਾਬਕ 2013-14 ਅਤੇ 2015-16 ਦੌਰਾਨ ਕੈਥਲ ਵਾਲਾ ਅਡਾਨੀ ਦਾ ਸਾਈਲੋ ਗੁਦਾਮ ਕਈ ਵਾਰ ਖਾਲੀ ਪਿਆ ਰਿਹਾ ਪਰ ਐਫ.ਸੀ.ਆਈ. ਵੱਲੋਂ ਲਗਾਤਾਰ ਕਿਰਾਇਆ ਦਿੱਤਾ ਜਾਂਦਾ ਰਿਹਾ। ਬਿਨ੍ਹਾ ਵਰਤੋਂ ਕਿਰਾਇਆ! ਹੈਰਾਨ ਨਾ ਹੋਵੋ!

14 ਅਪ੍ਰੈਲ 2014 ਵਿੱਚ ਕੈਥਲ ਸਾਈਲੋ ਦੀ 2 ਲੱਖ ਟਨ ਦੀ ਸਮਰੱਥਾ ਚੋਂ 1 ਲੱਖ 33 ਹਜ਼ਾਰ 803 ਟਨ ਥਾਂ ਖਾਲੀ ਪਈ ਰਹੀ ਜਿਸਦਾ ਕਿਰਾਇਆ ਐਫ.ਸੀ.ਆਈ. ਦੇ ਚੁੱਕਾ ਸੀ। ਇਸ ਦੌਰਾਨ ਐਫ.ਸੀ.ਆਈ. ਨੇ ਕਣਕ ਪਹੇਵਾ, ਪੁੰਡਰੀ ਅਤੇ ਪਾਈ ਦੇ ਛੋਟੇ-ਛੋਟੇ ਨਿੱਜੀ ਗੁਦਾਮਾਂ ਵਿੱਚ ਭੰਡਾਰ ਕਰਵਾਈ ਜਿਸਦਾ ਵੱਖਰਾ 6.49 ਕਰੋੜ ਦਾ ਕਿਰਾਇਆ ਸਰਕਾਰ ਨੇ ਭਰਿਆ।

ਇਹ ਠੀਕ ਹੈ ਕਿ ਆਮ ਗੁਦਾਮਾਂ ਦੀਆਂ ਖਬਰਾਂ ਆਉਂਦੀਆਂ ਰਹਿੰਦੀਆਂ ਹਨ ਕਿ ਕਿਵੇਂ ਲੱਖਾਂ ਟਨ ਅਨਾਜ ਭੰਡਾਰਨ ਦੇ ਘਟੀਆ ਪ੍ਰਬੰਧ ਦੀ ਭੇਂਟ ਚੜ੍ਹ ਜਾਂਦਾ ਹੈ। ਇਸ ਲਈ ਆਧੁਨਿਕ ਤਕਨੀਕ ਵਾਲੇ ਸਾਈਲੋਜ ਵਰਗੇ ਗੁਦਾਮਾਂ ਦੀ ਜ਼ਰੂਰਤ ਤਾਂ ਹੈ। ਪਰ ਸਵਾਲ ਇਹ ਉੱਠਦਾ ਹੈ ਕਿ ਸਰਕਾਰ ਅਜਿਹੇ ਗੁਦਾਮ ਆਪ ਕਿਉਂ ਨਹੀਂ ਬਣਾਉਂਦੀ? ਇਸ ਨਾਲ ਸਰਕਾਰੀ ਅਦਾਰੇ ਵੀ ਮਜਬੂਤ ਹੋਣਗੇ, ਖਰਚਾ ਘਟੇਗਾ, ਅਨਾਜ ਦੀ ਬਰਬਾਦੀ ਰੁਕੇਗੀ ਅਤੇ ਨਾਲ ਹੀ ਪੱਕਾ ਰੁਜ਼ਗਾਰ ਵੀ ਵਧੇਗਾ ਜਿਸਦੀ ਵੱਡੀ ਅਬਾਦੀ ਨੂੰ ਲੋੜ ਵੀ ਹੈ। ਪਰ ਨਹੀਂ, ਹਕੂਮਤ ਤਾਂ ਹਰ ਖੇਤਰ ਦਾ ਨਿੱਜੀਕਰਨ ਕਰਕੇ ਸਰਮਾਏਦਾਰਾਂ-ਕਾਰਪੋਰੇਟਾਂ ਦੇ ਹਿਤਾਂ ਦੀ ਪੂਰਤੀ ਚ ਵਿਛੀ ਹੋਈ ਹੈ। ਜਿਹੜਾ ਕੋਈ ਇਸਦਾ ਵਿਰੋਧ ਕਰਦਾ ਹੈ ਉਸਨੂੰ ਛੱਜ ਚ ਪਾਕੇ ਭੰਡਣ ਲੱਗ ਪੈਂਦੀ ਹੈ। ਸੁਆਲ ਇੱਥੇ ਕੇਂਦਰੀ ਹਕੂਮਤ ਨੂੰ ਇਹ ਕਰਨਾ ਬਣਦਾ ਹੈ ਕਿ ਕੀ ਹਕੂਮਤ ਕਦੇ ਇਨ੍ਹਾਂ ਚਮ-ਚਿੱਚੜਾਂ (ਪਰਜੀਵੀਆਂ) ਨੂੰ ਸਮਾਜ ਦੇ ਪਿੰਡੇ ਤੋਂ ਲਾਹੁਣ ਵੱਲ ਤੁਰੇਗੀ? ਨਹੀਂ, ਬਿਲਕੁਲ ਵੀ ਨਹੀਂ ਕਿਉਂਕਿ ਹਕੂਮਤ ਇਹਨਾਂ ਕਾਰਪੋਰੇਟ-ਸਰਮਾਏਦਾਰ ਘਰਾਣਿਆਂ ਦੇ ਹਿਤਾਂ ਦੀ ਪੂਰਤੀ ਕਰਨ ਲਈ ਵਚਨਬੱਧ ਹੈ ਅਤੇ ਸਾਰੇ ਖੇਤਰਾਂ ਚ ਉਨ੍ਹਾਂ ਦਾ ਕਬਜ਼ਾ ਕਰਵਾਉਣ ਲਈ ਨਿੱਜੀਕਰਨ ਕਰ ਰਹੀ ਹੈ। ਇਸ ਗੱਲ ਦੀ ਪੁਸ਼ਟੀ ਕੇਂਦਰੀ ਨਾਗਰਿਕ ਹਵਾਬਾਜੀ ਮੰਤਰੀ ਹਰਦੀਪ ਸਿੰਘ ਪੁਰੀ ਹੋਰਾਂ ਦੇ ਹੁਣੇ ਹੁਣੇ ਆਏ ਬਿਆਨ ਤੋਂ ਵੀ ਹੁੰਦੀ ਹੈ। ਉਨ੍ਹਾਂ ਕਿਹਾ ਹੈ ਕਿ ਉਨ੍ਹਾਂ ਦੇ ਮੰਤਰਾਲੇ ਨੇ 'ਉਡਾਨ' ਸਕੀਮ ਤਹਿਤ ਕਰੀਬ 1000 ਏਅਰ ਰੂਟ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ। ਉਨ੍ਹਾਂ ਕਿਹਾ ਕਿ ਸੇਵਾ ਤੋਂ ਬਾਹਰ ਤੇ ਸਮਰੱਥਾ ਨਾਲੋਂ ਘੱਟ ਉਡਾਣਾਂ ਸੰਭਾਲ ਰਹੇ ਹਵਾਈ ਅੱਡਿਆਂ ਚ ਇਹ ਉਡਾਣਾਂ ਸ਼ੁਰੂ ਕੀਤੀਆਂ ਜਾਣਗੀਆਂ। ਪੁਰੀ ਨੇ ਨਾਲ ਹੀ ਕਿਹਾ ਕਿ ਇਸ ਖੇਤਰ ਵਿਚ **ਨਿੱਜੀਕਰਨ** ਜ਼ਰੂਰੀ ਹੈ ਕਿਉਂਕਿ ਸਰਕਾਰ ਕੋਲ ਹਵਾਈ ਅੱਡੇ ਚਲਾਉਣ ਦੀ ਮੁਹਾਰਤ ਨਹੀਂ ਹੈ। ਚਲੋ ਮੰਤਰੀ ਜੀ ਤੁਹਾਡੇ ਕੋਲ ਹਰ ਅਦਾਰੇ ਦਾ ਨਿੱਜੀਕਰਨ ਕਰਨ ਦੀ ਮੁਹਾਰਤ ਤਾਂ ਹੈ।

ਸਾਰੇ ਖੇਤਰਾਂ ਦਾ ਨਿੱਜੀਕਰਨ ਕਰਨ ਵਾਲੀ ਸਰਮਾਏਦਾਰਾਂ-ਕਾਰਪੋਰੇਟਾਂ-ਸਾਮਰਾਜੀਆਂ ਦੀ ਦਲਾਲ ਕੇਂਦਰੀ ਹਕੂਮਤ ਤੋਂ ਖੇਤੀ ਖੇਤਰ ਸਬੰਧੀ ਇਹ ਤਿੰਨੇ ਕਾਲੇ ਕਾਨੂੰਨ ਵਾਪਿਸ ਲੈਣ ਚ ਸੁਆਲੀਆ ਨਿਸ਼ਾਨ ਹੀ ਲੱਗਿਆ ਹੋਇਆ ਹੈ। ਇਹ ਸਰਕਾਰ ਕਿਸਾਨਾਂ ਦੀ ਘੱਟੋ-ਘੱਟ ਸਮਰਥਨ ਮੁੱਲ ਦੀ ਮੰਗ ਨੂੰ ਕੀ ਕਾਨੂੰਨੀ ਗਾਰੰਟੀ ਅਧੀਨ ਵੀ ਲਿਆਵੇਗੀ, ਇਹ ਵੀ ਸਵਾਲ ਖੜ੍ਹਾ ਹੈ, ਕਿਉਂਕਿ ਸੁਪਰੀਮ ਕੋਰਟ ਦੀ ਬਣਾਈ ਕਮੇਟੀ ਦੇ ਖੇਤੀ ਮਾਹਿਰ ਅਸ਼ੋਕ ਗੁਲਾਟੀ ਜਿਨ੍ਹਾਂ ਨੇ ਨਿਰਪੱਖ ਰਿਪੋਰਟ ਤਿਆਰ ਕਰਨ ਦਾ ਭਰੋਸਾ ਵੀ ਦਿੱਤਾ ਹੈ, ਪਹਿਲਾਂ ਹੀ ਸਰਕਾਰ ਨੂੰ ਚਿਤਾਵਨੀ ਦੇ ਚੁੱਕੇ ਹਨ ਕਿ **"ਜੇ ਪ੍ਰਾਈਵੇਟ ਖੇਤਰ ਲਈ ਘੱਟੋ-ਘੱਟ ਖਰੀਦ ਮੁੱਲ ਚ ਖਰੀਦ ਕਰਨਾ ਕਾਨੂੰਨੀ ਤੌਰ ਚ ਜ਼ਰੂਰੀ ਬਣਾ ਦਿੱਤਾ ਗਿਆ ਤਾਂ ਪ੍ਰਾਈਵੇਟ ਵਪਾਰੀ ਉਸ ਵਿਵਸਥਾ ਤੋਂ ਦੂਰ ਹੀ ਰਹਿਣਗੇ ਅਤੇ ਨਤੀਜੇ ਵਜੋਂ ਅਰਾਜਕਤਾ ਪੈਦਾ ਹੋ ਜਾਵੇਗੀ। ਘੱਟੋ-ਘੱਟ ਸਮਰਥਨ ਮੁੱਲ ਨੂੰ ਕਾਨੂੰਨੀ ਗਾਰੰਟੀ ਦੇਣਾ ਤਾਂ ਤਿੰਨਾਂ ਕਾਨੂੰਨਾਂ ਨੂੰ ਵਾਪਸ ਲੈਣ ਤੋਂ ਵੀ ਬਦਤਰ ਗੱਲ ਹੋਵੇਗੀ।"** ਇਹ ਹੈ ਇਸ ਹਕੂਮਤ ਅਤੇ ਉਸਦੇ ਮਾਹਿਰਾਂ ਦਾ ਸਰਮਾਏਦਾਰਾਂ-ਕਾਰਪੋਰੇਟ ਘਰਾਣਿਆਂ ਪ੍ਰਤੀ ਡੁੱਲ ਡੁੱਲ ਪੈਂਦਾ ਹੇਜ।

*ਬਾਕੀ ਪੰਨਾ 11 'ਤੇ*

# ਕਿਸਾਨੋ ! ਕਿਸਮਤਵਾਦ ਅਤੇ ਫਿਰਕੂ ਸਿਆਸਤ ਤੋਂ ਦੂਰ ਹੋ ਕੇ ਸੰਘਰਸ਼ ਕਰੋ - ਚੌਧਰੀ ਛੋਟੂ ਰਾਮ



ਪੇਸ਼ਕਸ਼ : ਰਾਜਪਾਲ ਸਿੰਘ

ਚੌਧਰੀ ਛੋਟੂ ਰਾਮ ਆਜ਼ਾਦੀ ਤੋਂ ਪਹਿਲਾਂ ਸਾਂਝੇ ਪੰਜਾਬ ਦੇ ਇੱਕ ਵੱਡੇ ਕਿਸਾਨ ਨੇਤਾ ਸਨ। ਉਨ੍ਹਾਂ ਨੇ ਫਜ਼ਲ ਹੁਸ਼ੈਨ ਨਾਲ ਮਿਲ ਕੇ 1923 ਵਿੱਚ ਯੂਨੀਅਨਿਸਟ ਪਾਰਟੀ ਬਣਾਈ, ਜਿਸ ਦੀ ਆਜ਼ਾਦੀ ਤੋਂ ਪਹਿਲਾਂ ਦੇ ਦੌਰ ਵਿੱਚ ਸਾਂਝੇ ਪੰਜਾਬ ਵਿੱਚ ਲੰਮਾ ਸਮਾਂ ਸਰਕਾਰ ਰਹੀ। ਵਰਨਣਯੋਗ ਹੈ ਕਿ ਯੂਨੀਅਨਿਸਟ ਪਾਰਟੀ ਇੱਕ ਸੈਕੂਲਰ ਪਾਰਟੀ ਸੀ ਅਤੇ ਜਿੰਨਾ ਸਮਾਂ ਇਸਦਾ ਬੋਲਬਾਲਾ ਰਿਹਾ, ਜਿਨਾਹ ਦੀ ਮੁਸਲਿਮ ਲੀਗ ਦੀ ਫਿਰਕੂ ਸਿਆਸਤ ਦੇ ਪੰਜਾਬ ਵਿੱਚ ਪੈਰ ਨਹੀਂ ਲੱਗੇ। ਚੌਧਰੀ ਛੋਟੂ ਰਾਮ ਯੂਨੀਅਨਿਸਟ ਪਾਰਟੀ ਦੀ ਸਰਕਾਰ ਵਿੱਚ ਵੱਖ ਵੱਖ ਵਿਭਾਗਾਂ ਦੇ ਮੰਤਰੀ ਰਹੇ ਅਤੇ ਉਨ੍ਹਾਂ ਨੇ ਕਿਸਾਨਾਂ ਦੇ ਹੱਕ ਵਿੱਚ ਬਹੁਤ ਸਾਰੇ ਕਾਨੂੰਨ ਬਣਵਾਏ, ਖਾਸ ਕਰ ਉਨ੍ਹਾਂ ਨੇ ਕਿਸਾਨਾਂ ਨੂੰ ਦਿੱਤੇ ਕਰਜਿਆਂ ਬਦਲੇ ਸ਼ਾਹੂਕਾਰਾਂ ਵੱਲੋਂ ਕਿਸਾਨਾਂ ਤੋਂ ਖੋਹੀਆਂ ਜ਼ਮੀਨਾਂ ਵੱਡੀ ਪੱਧਰ ਤੇ ਵਾਪਸ ਕਰਵਾਈਆਂ। ਇਹ ਵੇਖਦੇ ਹੋਏ ਕਿ ਉਸ ਸਮੇਂ ਕੇਂਦਰੀ ਸੱਤਾ ਉੱਤੇ ਅੰਗਰੇਜ਼ ਸਾਮਰਾਜ ਕਾਬਜ ਸੀ ਅਤੇ ਲੋਕ-ਚੇਤਨਾ ਦਾ ਪੱਧਰ ਵੀ ਨੀਵਾਂ ਸੀ, ਚੌਧਰੀ ਛੋਟੂ ਰਾਮ ਵੱਲੋਂ ਕੀਤੇ ਗਏ ਸੁਧਾਰ ਅਤੇ ਕਿਸਾਨਾਂ ਦੇ ਹੱਕ ਵਿੱਚ ਲਏ ਗਏ ਫੈਸਲੇ ਪ੍ਰਸ਼ੰਸਾ ਦੇ ਹੱਕਦਾਰ ਹਨ।

ਇਸ ਤੋਂ ਇਲਾਵਾ ਚੌਧਰੀ ਛੋਟੂ ਰਾਮ ਨੇ ਕਿਸਾਨਾਂ ਨੂੰ ਜਾਗਰੂਕ ਕਰਨ ਲਈ 1930 ਦੇ ਦਹਾਕੇ ਦੌਰਾਨ 'ਜਾਟ ਗਜ਼ਟ' ਪਰਚੇ ਵਿੱਚ 17 ਲੇਖ ਲਿਖੇ ਸਨ, ਜੋ 'ਵਿਚਾਰਾ ਜ਼ਿਮੀਂਦਾਰ' ਦੇ ਨਾਂ ਹੇਠ ਇੱਕ ਕਿਤਾਬਚੇ ਦੇ ਰੂਪ ਵਿੱਚ ਛਾਪ ਕੇ ਹਰ ਪਿੰਡ ਭੇਜੇ ਗਏ ਸਨ। ਇਨ੍ਹਾਂ ਲੇਖਾਂ ਵਿੱਚ ਉਨ੍ਹਾਂ ਨੇ ਕਿਸਾਨਾਂ ਨੂੰ ਕਿਸਮਤ, ਕਰਮਾਂ ਅਤੇ ਧਾਰਮਿਕ ਵਖਰੇਵਿਆਂ ਨੂੰ ਛੱਡ ਕੇ ਜਥੇਬੰਦ ਹੋਣ, ਸਰਗਰਮੀ ਕਰਨ ਅਤੇ ਆਪਣੇ ਹੱਕਾਂ ਲਈ ਸੰਘਰਸ਼ ਕਰਨ ਲਈ ਪ੍ਰੇਰਨਾ ਦਿੱਤੀ ਸੀ। ਕਿਸਾਨਾਂ ਨੂੰ ਸੰਬੋਧਿਤ ਹੋ ਕੇ, ਲੋਕ ਭਾਸ਼ਾ ਵਿੱਚ ਲਿਖੇ ਇਹ ਲੇਖ ਅੱਜ ਵੀ ਪ੍ਰਸੰਗਿਕ ਹਨ। ਸੋ ਇਨ੍ਹਾਂ ਲੇਖਾਂ ਵਿੱਚੋਂ ਕੁੱਝ ਚੋਣਵੇਂ ਅੰਸ਼ 'ਤਰਕਸ਼ੀਲ' ਦੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ। ਸੰਪਾਦਕ

**ਕਿਸਮਤ ਅਤੇ ਕ੍ਰਿਆਹੀਣਤਾ ਖਿਲਾਫ਼** : ਐ ਕਿਸਾਨ! ਹੁਣ ਤੱਕ ਤੈਨੂੰ ਹਮੇਸ਼ਾ ਸ਼ਾਂਤੀ ਅਤੇ ਸੰਤੁਸ਼ਟੀ ਦੇ ਪਾਠ ਪੜ੍ਹਾਏ ਜਾਂਦੇ ਰਹੇ ਹਨ। ਹੁਣ ਮੈਂ ਤੈਨੂੰ ਅਸੰਤੋਸ਼ ਦਾ ਸਬਕ ਸਿਖਾਉਣਾ ਚਾਹੁੰਦਾ ਹਾਂ। ਸ਼ਾਂਤੀ ਅਤੇ ਸੰਤੁਸ਼ਟੀ ਦੋਵੇਂ ਹੀ ਸੰਘਰਸ਼ ਦੇ ਦੁਸ਼ਮਣ ਹਨ। ਮੈਂ ਤੈਨੂੰ ਸਰਗਰਮੀ ਵਿੱਚ ਰੁੱਝਿਆ ਵੇਖਣਾ ਚਾਹੁੰਦਾ ਹਾਂ। ਜੋ ਕੋਈ ਵੀ ਕਿਸਮਤ ਵਿੱਚ ਯਕੀਨ ਰੱਖਣ ਦਾ ਪ੍ਰਚਾਰ ਕਰਦਾ ਹੈ, ਉਹ ਗਲਤ ਹੈ। ਕਿਸਮਤ ਦਾ ਸਮਰਥਨ ਕਰਨ ਵਾਲਿਆਂ ਦੇ ਵਿਰੁੱਧ ਡਟ ਜਾ। ਮੈਂ ਤੈਨੂੰ ਭਾਗਵਾਦ ਦੇ ਵਿਰੁੱਧ ਪ੍ਰਚਾਰ ਕਰਨ ਦੀ



ਲੋੜ ਦਾ ਆਦੇਸ਼ ਦਿੰਦਾ ਹਾਂ। ਜੇ ਤੇਰੇ ਤੋਂ ਉੱਪਰ ਵਾਲਾ ਕੋਈ ਮਨੁੱਖ ਤੇਰੇ ਕੰਮ ਵਿੱਚ ਅੜਿੱਕਾ ਪਾਉਂਦਾ ਹੈ, ਤਾਂ ਉਸਦੇ ਵਿਰੁੱਧ ਵੀ ਲੜਾਈ ਕਰ। ਜੇ ਤੂੰ ਕਿਸਮਤ ਉੱਤੇ ਨਿਰਭਰ ਰਿਹਾ, ਤਾਂ ਤੂੰ ਕਦੇ ਤਰੱਕੀ ਨਹੀਂ ਕਰ ਸਕਦਾ। ਸਿਰਫ਼ ਉਹੀ ਆਦਮੀ ਤਰੱਕੀ ਕਰ ਸਕਦਾ ਹੈ ਜਿਹੜਾ ਆਪਣੀ ਵਰਤਮਾਨ ਹਾਲਤ ਤੋਂ ਅਸੰਤੁਸ਼ਟ ਅਤੇ ਨਾਖੁਸ਼ ਹੈ। ਜਿਸ ਆਦਮੀ ਨੇ ਕਿਸਮਤ ਬਾਰੇ ਸਮਝੌਤਾ ਕਰ ਲਿਆ, ਉਹ ਤਰੱਕੀ ਕਰਨ ਬਾਰੇ ਸੋਚ ਵੀ ਨਹੀਂ ਸਕਦਾ। ਹੁਣ ਤੱਕ ਤੈਨੂੰ ਸ਼ਾਂਤੀ ਦੇ ਉਪਦੇਸ਼ ਦਿੱਤੇ ਜਾਂਦੇ ਰਹੇ ਹਨ, ਪਰ ਮੈਂ ਚਾਹੁੰਦਾ ਹਾਂ ਕਿ ਤੂੰ ਅਸੰਤੋਸ਼, ਹਿਲਜੁਲ, ਕਾਰਜਸ਼ੀਲਤਾ ਅਤੇ ਗਤੀਵਾਦ ਦੇ ਫਾਇਦੇ ਸਮਝ ਸਕੇਂ।

ਸਰਗਰਮੀ ਜੀਵਨ ਦੀ ਨਿਸ਼ਾਨੀ ਹੈ; ਕੋਸ਼ਿਸ਼ ਆਪਣੇ ਆਪ ਵਿੱਚ ਜੀਵਨ ਹੈ। ਕ੍ਰਿਆਹੀਣਤਾ ਮੌਤ ਹੈ; ਇਹ ਲਾਸ਼ ਦਾ ਲੱਛਣ ਹੈ। ਇਸ ਨੂੰ ਤਿਆਗ ਦੇ, ਮੱਥਾ ਟੇਕ ਦੇ। ਵੇਖ, ਜਦ ਤੱਕ ਪਾਣੀ ਵਗਦਾ ਰਹਿੰਦਾ ਹੈ, ਸ਼ੁੱਧ ਰਹਿੰਦਾ ਹੈ; ਖੜ੍ਹਾ ਪਾਣੀ ਬਦਬੂ ਮਾਰਨ ਲਗਦਾ ਹੈ। ਗੁੰਮਰਾਹ ਹੋਏ ਆਗੂਆਂ ਨੇ ਕ੍ਰਿਆਹੀਣਤਾ ਦਾ ਪ੍ਰਚਾਰ ਕੀਤਾ ਹੈ। ਮੈਂ ਤੈਨੂੰ ਕ੍ਰਾਂਤੀ ਦਾ ਸਬਕ ਸਿਖਾਉਣਾ ਚਾਹੁੰਦਾ ਹਾਂ। ਸ਼ਾਂਤੀਵਾਦ ਜਾਂ ਕ੍ਰਿਆਹੀਣਤਾ ਦਾ ਸਿਰਫ਼ ਸ਼ਮਸ਼ਾਨਘਾਟ ਤੇ ਰਾਜ ਹੁੰਦਾ ਹੈ। ਇਸਦਾ ਜਿਉਂਦੇ ਲੋਕਾਂ ਦੀ ਦੁਨੀਆਂ ਵਿੱਚ ਕੀ ਕੰਮ?

ਐ ਕਿਸਾਨ! ਤੂੰ ਤਾਂ ਜਿਉਂਦਾ ਜਾਗਦਾ ਹੈਂ। ਜੇ ਤੂੰ ਮੁਰਦਿਆਂ ਦੇ ਬਰਾਬਰ ਨਹੀਂ ਸਮਝਿਆ ਜਾਣਾ ਚਾਹੁੰਦਾ ਤਾਂ ਕ੍ਰਿਆਹੀਣਤਾ ਤੋਂ ਪਿੱਛਾ ਛੁਡਾਅ। ਸਿਰ ਤੋਂ ਪੈਰਾਂ ਤੀਕ ਰੌਲਾ ਪਾ, ਦਰਿਆ ਵਾਂਗ ਸ਼ੋਰ ਮਚਾ। ਸਮੁੰਦਰ ਦਾ ਜਵਾਰਭਾਟਾ ਬਣ; ਸ਼ੇਰ ਵਾਂਗ ਦਹਾੜ ਕੇ ਜੰਗਲ ਦਾ ਰਾਜਾ ਬਣ।

ਨੀਵੀਂ ਪਾਉਣਾ ਨੈਤਿਕ ਜੁਰਮ ਹੈ ਅਤੇ ਆਪਣੀ ਬਰਾਦਰੀ ਦੀ ਹੇਠੀ ਵੀ ਹੈ। ਇਸ ਲਈ, ਉੱਪਰ ਵੇਖ; ਆਕਾਸ਼ ਞੇ ਨਜ਼ਰਾਂ ਗੱਡ; ਜ਼ਮੀਨ ਞਤੇ ਤੁਰਨ ਵਾਲਾ ਜਨੌਰ ਨਾ ਬਣ, ਬਲਕਿ ਬਾਜ ਵਾਂਗ ਉੱਚੀਆਂ ਉਡਾਰੀਆਂ ਮਾਰਨਾ ਸਿੱਖ। ਜੇ ਤੂੰ ਦੂਰ ਤੱਕ ਨਜ਼ਰ ਹੀ ਨਹੀਂ ਮਾਰਦਾ, ਤਾਂ ਤਰੱਕੀ ਕਿਵੇਂ ਕਰ ਸਕਦਾ ਹੈਂ? ਇਹ ਕੋਈ ਅਤਿਕਥਨੀ ਨਹੀਂ ਕਿ ਤੇਰੇ ਪੈਰ ਜ਼ਮੀਨ ਉੱਤੇ ਗੱਡੇ ਹੋਏ ਅਤੇ ਨਜ਼ਰ ਆਕਾਸ਼ ਉੱਤੇ ਟਿਕੀ ਹੋਣੀ ਚਾਹੀਦੀ ਹੈ। ਤੇਰੀ ਤਿੱਖੀ ਨਜ਼ਰ ਚੀਰ ਕੇ ਲੰਘ ਜਾਣ ਵਾਲੀ ਹੋਣੀ ਚਾਹੀਦੀ ਹੈ। (ਲੇਖ 'ਨਵਾਂ ਸੰਦੇਸ਼ੜ ਵਿੱਚੋਂ)

**ਸੰਘਰਸ਼ ਦੇ ਹੱਕ ਵਿੱਚ** :

ਐ ਕਿਸਾਨ! ਤੂੰ ਸੰਤੁਸ਼ਟ, ਲਾਈਲੱਗ, ਸਹਿਨਸ਼ੀਲ, ਅਮਨ-ਪਸੰਦ ਅਤੇ ਸਮਝੌਤੇ ਕਰ ਲੈਣ ਵਾਲਾ ਹੈਂ। ਮੈਂ ਤੇਰੇ ਇਹ ਸਾਰੇ ਲੱਛਣ ਬਦਲੇ ਹੋਏ ਵੇਖਣਾ ਚਾਹੁੰਦਾ ਹਾਂ। ਸੰਤੁਸ਼ਟ ਨਾ ਹੋ; ਉੱਚੀਆਂ ਉਮੰਗਾਂ ਰੱਖ। ਵਿਰੋਧੀਆਂ ਨੂੰ ਦੂਰ ਰੱਖਣਾ ਸਿੱਖ ਅਤੇ ਕਿਸਮਤ ਉੱਤੇ ਨਿਰਭਰ ਕਰਨ ਤੋਂ ਖਹਿੜਾ ਛੁਡਾ। ਆਪਣੇ ਅਮਨ-ਪਸੰਦ ਸੁਭਾਅ ਨੂੰ ਅਲਵਿਦਾ ਕਹਿ ਦੇ। ਮਨ ਨੂੰ ਉਮੰਗਾਂ ਅਤੇ ਚੰਗਿਆੜੀਆਂ ਨਾਲ ਗਰਮ ਕਰ ਅਤੇ ਯੋਧਾ ਬਣ। ਸੰਤੁਸ਼ਟੀ, ਸ਼ਾਂਤੀ, ਪਿਆਰ, ਨਿਮਰਤਾ ਵਗੈਰਾ ਚੰਗੇ ਗੁਣ ਹਨ; ਖਾਸ ਹਾਲਤਾਂ ਵਿੱਚ ਇਹ ਸ਼ਲਾਘਾਯੋਗ ਵੀ ਹੁੰਦੇ ਹਨ। ਪਰ ਜਦੋਂ ਇਹ ਸਭ ਹੱਦਾਂ ਬੰਨੇ ਟੱਪ ਜਾਣ ਅਤੇ ਕਿਸੇ ਮਨੁੱਖ ਜਾਂ ਤਬਕੇ ਦੇ ਸੁਭਾਅ ਵਿੱਚ ਅੱਡਾ ਜਮਾ ਕੇ ਬੈਠ ਜਾਣ, ਤਾਂ ਇਹੀ ਗੁਣ ਐਬ ਬਣ ਜਾਂਦੇ ਹਨ। ਐ ਕਿਸਾਨ! ਇਹ ਲੱਛਣ ਤੇਰੇ ਅੰਦਰ ਐਬ ਬਣ ਗਏ ਹਨ। ਇਨ੍ਹਾਂ ਨੇ ਤੈਨੂੰ ਡਰੀਅਲ ਬਣਾ ਦਿੱਤਾ ਹੈ ਅਤੇ ਤੇਰੇ ਅੰਦਰੋਂ ਵੱਡੇਪਣ ਦੀ ਰੌਸ਼ਨੀ ਬੁਝਾ ਦਿੱਤੀ ਹੈ। ਤੇਰੇ ਅੰਦਰ ਸਮਝਦਾਰੀ ਵਰਤਣ ਦੀ ਹਿੰਮਤ ਨਹੀਂ ਰਹੀ। ਤੇਰੇ ਮਨ ਵਿੱਚ ਆਲਸ ਅਤੇ ਝਿਜਕ ਘਰ ਕਰ ਗਏ ਹਨ। ਤੇਰੀ ਸੋਚ ਦੇ ਪੰਛੀਆਂ ਵਰਗੇ ਖੰਭ ਕੁਤਰ ਦਿੱਤੇ ਗਏ ਹਨ। ਕੋਈ ਨਵਾਂ ਕੰਮ ਵਿੱਢਣ ਦਾ ਤੇਰਾ ਗੁਣ ਕਾਫੀ ਦਬ ਗਿਆ ਹੈ। ਤੈਨੂੰ ਮੇਰਾ ਸੰਦੇਸ਼ ਹੈ ਕਿ ਤੂੰ 'ਸ਼ਾਂਤੀੜ ਦਾ ਰਸਤਾ ਛੱਡ ਕੇ 'ਕ੍ਰਾਂਤੀੜ ਦਾ ਰਸਤਾ ਅਪਣਾਅ। ਪਰ ਇਸਦਾ ਮਤਲਬ ਇਹ ਨਹੀਂ ਕਿ ਤੂੰ ਮਾਰ ਧਾੜ ਕਰਕੇ ਮੁਸ਼ਕਿਲਾਂ ਸਹੇੜ ਲਵੇਂ। ਅਮਨ ਚੈਨ ਨਾਲ ਇਨਕਲਾਬ ਲਿਆਉਣ ਦੇ ਢੰਗ ਵੀ ਹਨ; ਇਨ੍ਹਾਂ ਨਵੇਂ ਤਰੀਕਿਆਂ ਞਤੇ ਅਮਲ ਕਰ। ਸੰਵਿਧਾਨ ਅਨੁਸਾਰ ਸਰਕਾਰ ਵਿਰੁੱਧ ਸੰਘਰਸ਼ ਕਰ; ਸੂਦਖੋਰਾਂ ਦੀ ਬੇਈਮਾਨੀ ਅਤੇ ਜ਼ੁਲਮ ਖਿਲਾਫ਼ ਡਟ ਜਾ; ਉਨ੍ਹਾਂ ਵਿਰੁੱਧ ਯੁੱਧ ਕਰ ਜਿਨ੍ਹਾਂ ਨੇ ਤੇਰੇ ਹੱਕ ਮਾਰ ਰੱਖੇ ਹਨ। ਕਿਸੇ ਜਾਲਮ ਸਾਹਮਣੇ ਨਾ ਝੁਕ; ਉਸਦੀ ਧੱਕੇਸ਼ਾਹੀ ਦਾ ਸਾਹਮਣਾ ਕਰ। ਭ੍ਰਿਸ਼ਟ ਅਫ਼ਸਰਾਂ ਅੱਗੇ ਨਾ ਤਾਂ ਝੁਕ ਅਤੇ ਨਾ ਉਨ੍ਹਾਂ ਨੂੰ ਕੋਈ ਸੁਗਾਤਾਂ ਦੇ। ਝੂਠਿਆਂ, ਧੋਖੇਬਾਜਾਂ ਦਾ ਭਾਂਡਾ ਭੰਨ ਅਤੇ ਜ਼ੁਲਮ, ਬੇਈਮਾਨੀ, ਰਿਸ਼ਵਤਖੋਰੀ ਦਾ ਦਲੇਰੀ ਨਾਲ ਮੁਕਾਬਲਾ ਕਰ।

(ਲੇਖ 'ਨਵੀਂ ਮਾਨਸਿਕਤਾ ਦੀ ਲੋੜੜ ਵਿੱਚੋਂ)

**ਫਿਰਕੂ ਸਿਆਸਤ ਤੋਂ ਕਿਨਾਰਾ ਕਰਨ ਦਾ ਸੰਦੇਸ਼** -

ਐ ਕਿਸਾਨ! ਤੂੰ ਦੂਜਿਆਂ ਦੀ ਸੇਵਾ ਕਰਦਾ ਹੈਂ, ਪਰ ਆਪਣਾ ਭਲਾ ਬੁਰਾ ਨਹੀਂ ਸਮਝਦਾ। ਸਿੱਖ ਲੀਗ, ਮੁਸਲਿਮ ਲੀਗ, ਹਿੰਦੂ ਮਹਾਂਸਭਾ, ਖ਼ਿਲਾਫਤ ਅੰਦੋਲਨ, ਮੁਸਲਿਮ ਕਾਨਫਰੰਸ, ਗੁਰਦੁਆਰਾ ਪ੍ਰਬੰਧਕ ਕਮੇਟੀ, ਅਕਾਲੀ ਦਲ, ਮਹਾਂਬੀਰ ਦਲ, ਚੀਫ਼ ਖਾਲਸਾ ਦੀਵਾਨ, ਮਜਲਿਸ-ਏ-ਅਹਰਾਰ, ਕਾਂਗਰਸ - ਇਹ ਸਭ ਤੇਰੇ ਕਾਰਣ ਅਤੇ ਤੇਰੇ ਸਹਾਰੇ ਹੀ ਚਲਦੀਆਂ ਹਨ। ਤੁਸੀਂ ਹਜ਼ਾਰਾਂ ਦੀ ਗਿਣਤੀ ਵਿੱਚ ਉਨ੍ਹਾਂ ਦੀਆਂ ਕਾਨਫਰੰਸਾਂ ਵਿੱਚ ਹਿੱਸਾ ਲੈਂਦੇ ਹੋ; ਜਦੋਂ ਉਹ ਤੁਹਾਡੇ ਕੋਲ ਚੰਦਾ ਲੈਣ ਆਉਂਦੇ ਹਨ ਤਾਂ ਤੁਸੀਂ ਤੁਰੰਤ ਜੇਬਾਂ ਖਾਲੀ ਕਰ ਦਿੰਦੇ ਹੋ। ਪਰ ਤੂੰ ਉਨ੍ਹਾਂ ਦੇ ਇਤਿਹਾਸ ਞਤੇ ਨਜ਼ਰ ਮਾਰ ਅਤੇ ਉਨ੍ਹਾਂ ਦੁਆਰਾ ਕੀਤੇ ਕੰਮਾਂ ਬਾਰੇ ਗੌਰ ਕਰ। ਕੀ ਉਨ੍ਹਾਂ ਨੇ ਤੇਰੇ ਵਾਸਤੇ ਕਦੇ ਕੁੱਝ ਕੀਤਾ ਹੈ? ਕੀ ਉਹ ਤੇਰੀਆਂ ਤਕਲੀਫਾਂ ਸਮਝਦੇ ਹਨ? ਕੀ ਉਹ ਤੇਰੀਆਂ ਮੁਸ਼ਕਿਲਾਂ ਜਾਣਦੇ ਹਨ? ਬਿਲਕੁਲ ਨਹੀਂ। ਇਹ ਸਭ ਵਿਹਲੜ ਸ਼ਹਿਰੀਆਂ ਦੇ ਮਸ਼ਗੂਲੇ ਹਨ, ਉਨ੍ਹਾਂ ਦੇ ਮਨਪਰਚਾਵੇ ਅਤੇ ਮਨੋਰੰਜਨ ਦੇ ਸਾਧਨ। ਇਹ ਸਰਕਾਰ ਨੂੰ ਤੰਗ ਕਰਕੇ ਕੁੱਝ ਖੱਟਣ ਜਾਂ ਆਪਣੇ ਸਕੇ ਸਬੰਧੀਆਂ ਨੂੰ ਨੌਕਰੀਆਂ ਲੈ ਕੇ ਦੇਣ ਦੀਆਂ ਚਾਲਾਂ ਹਨ। ਤੂੰ ਐਵੇਂ ਉਨ੍ਹਾਂ ਦੇ ਪਿੱਛੇ ਪਾਗਲ ਹੋਇਆ ਫਿਰਦਾ ਹੈਂ।

(ਲੇਖ 'ਨਵੀਂ ਮਾਨਸਿਕਤਾ ਦੀ ਲੋੜੜ ਵਿੱਚੋਂ)

**ਸਰਗਰਮੀ ਦੀ ਮਹੱਤਤਾ ਬਾਰੇ**

ਐ ਕਿਸਾਨ! ਯਾਦ ਰੱਖ, ਸਰਗਰਮੀ ਤਾਕਤ ਹੈ, ਸਰਗਰਮੀ ਜੀਵਨ ਹੈ, ਸਰਗਰਮੀ ਨਿਵੇਕਲੀ ਹੈ ਅਤੇ ਇਹ ਸਭ ਖੁਸ਼ੀਆਂ ਦਾ ਸੋਮਾ ਹੈ। ਸਰਗਰਮੀ ਸ਼ਕਤੀਵਰਧਕ ਹੈ ਜਦ ਕਿ ਆਲਸ ਕਮਜ਼ੋਰੀ ਦੀ ਜਨਮਦਾਤਾ ਹੈ। ਕ੍ਰਿਆਹੀਣਤਾ ਮੌਤ ਦੀ ਨਿਸ਼ਾਨੀ ਹੈ। ਇਹ ਬੁਜ਼ਦਿਲੀ ਪੈਦਾ ਕਰਦੀ ਹੈ ਅਤੇ ਆਲਸ ਦੇ ਰੋਗ ਦਾ ਮੁੱਢ ਬੰਨ੍ਹਦੀ ਹੈ। ਇਨਕਲਾਬ ਤੋਂ ਮੂੰਹ ਮੋੜ ਕੇ, ਆਲਸ ਦੀ ਗੋਦ ਵਿੱਚ ਹੁਲਾਰੇ ਲੈ ਕੇ ਤੂੰ ਫਲਣ-ਫੁੱਲਣ ਅਤੇ ਖੁਸ਼ਹਾਲ ਹੋਣ ਦੀ ਉਮੀਦ ਕਿਵੇਂ ਕਰ ਸਕਦਾ ਹੈਂ? ਦਿਲ ਜਦ ਤੱਕ ਧੜਕਦਾ ਰਹਿੰਦਾ ਹੈ ਤਾਂ ਸਰਗਰਮ ਰਹਿੰਦਾ ਹੈ ਅਤੇ ਜੀਵਨ ਚਲਦਾ ਰਹਿੰਦਾ ਹੈ; ਜਦ ਦਿਲ ਦੀ ਧੜਕਣ ਬੰਦ ਹੋ ਜਾਂਦੀ ਹੈ, ਮਨੁੱਖ ਮਰ ਜਾਂਦਾ ਹੈ। ਜਦ ਤੱਕ ਸਾਹ ਵਗਦਾ ਹੈ, ਜੀਵਨ ਹੈ; ਸਾਹ ਬੰਦ, ਜੀਵਨ ਖਤਮ। ਜਦ ਤੱਕ ਸਪ੍ਰਿੰਗ ਕੰਮ ਕਰਦਾ ਹੈ, ਘੜੀ ਚਲਦੀ ਹੈ ਅਤੇ ਸਮਾਂ ਦੱਸਦੀ ਹੈ। ਸਪ੍ਰਿੰਗ ਬੰਦ, ਘੜੀ ਬੇਕਾਰ। ਜਦ ਤੱਕ ਹਵਾ ਵਗਦੀ ਹੈ, ਜੀਵਨਦਾਤੀ ਜਾਪਦੀ ਹੈ; ਜਦ ਰੁਕ ਜਾਂਦੀ ਹੈ ਤਾਂ ਹਰ ਕਿਸੇ ਦਾ ਦਮ ਘੁਟਣ ਲਗਦਾ ਹੈ।

ਹਰਕਤ ਵਿੱਚ ਕੀ ਤਾਕਤ ਹੈ, ਮੈਂ ਥੋੜ੍ਹਾ ਵਿਸਥਾਰ ਨਾਲ ਸਮਝਾਉਂਦਾ ਹਾਂ। ਜਦ ਸਮੁੰਦਰ ਦੀ ਹਰਕਤ ਵਧ ਜਾਂਦੀ ਹੈ ਤਾਂ ਵੱਡੇ ਵੱਡੇ ਜਹਾਜ਼ਾਂ ਨੂੰ ਡੁਬੋ ਦਿੰਦੀ ਹੈ। ਇਸੇ ਤਰ੍ਹਾਂ ਤੂਫ਼ਾਨ ਵਿੱਚ ਵੱਡੇ ਵੱਡੇ ਦਰੱਖ਼ਤ ਵੀ ਜੜ੍ਹੋਂ ਪੁੱਟੇ ਜਾਂਦੇ ਹਨ। ਇਹ ਤੂਫ਼ਾਨ ਕੀ ਹੈ? ਇਹ ਵੀ ਹਰਕਤ ਦਾ ਕ੍ਰਿਸ਼ਮਾ ਹੈ। ਦਰਿਆ ਦੀ ਰਵਾਨੀ ਕੀ ਹੈ? ਇਹ ਵੀ ਹਰਕਤ ਹੀ ਹੈ। ਸੂਰਜ ਦੀ ਗਰਮੀ ਅਤੇ ਰੌਸ਼ਨੀ ਕੀ ਹੈ? ਇਹ ਵੀ ਹਰਕਤ ਦਾ ਕਮਾਲ ਹੈ। ਬਿਜਲੀ ਕੀ ਹੈ? ਸਿਰਫ਼ ਹਰਕਤ। ਇਸਦੀ ਗਰਜ, ਚਮਕ ਅਤੇ ਪ੍ਰਭਾਵ ਇਸਦੀ ਹਰਕਤ ਦੇ ਸਬੂਤ ਹਨ। ...ਇੱਥੇ ਮੈਂ ਹਿਲਜੁਲ, ਹਰਕਤ ਅਤੇ ਕ੍ਰਿਆਸ਼ੀਲਤਾ ਦੇ ਪ੍ਰਗਟਾਵੇ ਦੇ ਨਤੀਜੇ ਅਤੇ ਕ੍ਰਿਆਹੀਣਤਾ ਦੇ ਨੁਕਸਾਨ ਦੱਸੇ ਹਨ। ਚੱਲ ਹੁਣ ਆਲਸ ਅਤੇ ਹੱਥ ਤੇ ਹੱਥ ਧਰ ਕੇ ਬੈਠਣ ਦੇ ਫਾਇਦੇ ਦੱਸਣ ਦੀ ਤੇਰੀ ਵਾਰੀ ਹੈ (ਭਾਵ ਕਿਸਾਨ ਦੱਸੇ-ਸੰਪਾਦਕ) ਮੈਨੂੰ ਤਾਂ ਕੋਈ ਫਾਇਦੇ ਦਿਖਾਈ ਨਹੀਂ ਦਿੰਦੇ। ਕੁੱਝ ਘਰੇਲੂ ਉਦਾਹਰਣ ਦਿੰਦਾ ਹਾਂ। ਜੇ ਤੁਸੀਂ ਆਪਣੇ ਘੋੜੇ ਨੂੰ ਭਜਾਉਂਦੇ ਰਹੋਗੇ, ਤਾਂ ਉਹ ਸਵਾਰੀ ਦਾ ਕੰਮ ਵਧੀਆ ਦੇਵੇਗਾ, ਜੇ ਉਸ ਨੂੰ ਤਬੇਲੇ ਦੀ ਚਾਰਦੀਵਾਰੀ ਵਿੱਚ ਹੀ ਬੰਦ ਕਰੀ ਰੱਖੋਗੇ ਤਾਂ ਤੁਰਨਾ ਵੀ ਭੁੱਲ ਜਾਵੇਗਾ। ਇਹ ਹੈ ਹਰਕਤ ਅਤੇ ਗਤੀਹੀਣਤਾ ਦਾ ਫਰਕ। ਜੇ ਰੋਟੀ ਨੂੰ ਅੱਗ ਉੱਤੇ ਵਾਰ ਵਾਰ ਉਲਟਾਉਂਦੇ ਰਹੋਗੇ ਤਾਂ ਇਹ ਵਧੀਆ ਪੱਕੇਗੀ ਅਤੇ ਮੱਚੇਗੀ ਨਹੀਂ; ਜੇ ਇਸ ਨੂੰ ਪਲਟੋਗੇ ਨਹੀਂ ਤਾਂ ਇਹ ਮੱਚ ਜਾਵੇਗੀ, ਬੇਸਵਾਦੀ ਹੋ ਜਾਵੇਗੀ ਅਤੇ ਖਾਣ ਦੇ ਲਾਇਕ ਨਹੀਂ ਰਹੇਗੀ। ਜੇ ਤੁਸੀਂ ਜ਼ਮੀਨ ਨੂੰ ਵਾਹ ਕੇ ਉਲਟਾਉਂਦੇ ਰਹੋਗੇ, ਨਦੀਨ ਕੱਢਦੇ ਰਹੋਗੇ ਤਾਂ ਇਹ ਤੁਹਾਨੂੰ ਭਰਵੀਂ ਫਸਲ ਦੇਵੇਗੀ; ਪਰ ਜੇ ਤੁਸੀਂ ਇਹ ਕੁੱਝ ਨਹੀਂ ਕਰੋਗੇ ਤਾਂ ਫਸਲ ਕਮਜੋਰ ਰਹੇਗੀ, ਕੀੜੇ ਲੱਗ ਜਾਣਗੇ ਅਤੇ ਝਾੜ ਘੱਟ ਰਹੇਗਾ। ਇਹ ਹੈ ਹਿਲਜੁਲ ਅਤੇ ਟਿਕੇ ਰਹਿਣ ਦਾ ਫਰਕ। ਹਰਕਤ ਅਤੇ ਕ੍ਰਿਆਹੀਣਤਾ ਵਿਚਕਾਰ ਓਹੀ ਫਰਕ ਹੈ ਜੋ ਜ਼ਿੰਦਗੀ ਅਤੇ ਮੌਤ, ਤਾਕਤ ਅਤੇ ਕਮਜੋਰੀ, ਸਿਹਤਮੰਦੀ ਅਤੇ ਬਿਮਾਰੀ, ਜਿੱਤ ਅਤੇ ਹਾਰ, ਮਾਲਕ ਅਤੇ ਗੁਲਾਮ, ਗਰੀਬੀ ਅਤੇ ਖੁਸ਼ਹਾਲੀ ਵਿਚਕਾਰ ਹੁੰਦਾ ਹੈ। ਕ੍ਰਿਆਸ਼ੀਲਤਾ ਸਨਮਾਨ ਦਿਵਾਉਂਦੀ ਹੈ, ਟਿਕ ਕੇ ਬੈਠੇ ਰਹਿਣ ਨਾਲ ਬਦਨਾਮੀ ਹੁੰਦੀ ਹੈ। ਹਰਕਤ ਰਾਜ ਭਾਗ ਦਿੰਦੀ ਹੈ, ਆਲਸ ਗੁਲਾਮੀ ਦਿੰਦੀ ਹੈ। ਐ ਕਿਸਾਨ! ਬੋਲ, ਤੈਨੂੰ ਦੋਹਾਂ ਵਿਚੋਂ ਕੀ ਪਸੰਦ ਹੈ? ਸਫਲਤਾ ਵਾਸਤੇ ਦਲੇਰੀ ਨਾਲ ਕ੍ਰਿਆਸ਼ੀਲ ਹੋਣਾ ਜਾਂ ਭਿਆਨਕ ਨਤੀਜਿਆਂ ਵਾਲੀ ਕ੍ਰਿਆਹੀਣਤਾ ਚੁਣਨਾ? ਮੈਂ ਸਮਝਦਾ ਹਾਂ ਕਿ ਹੁਣ ਸਹੀ ਵਕਤ ਆ ਗਿਆ ਹੈ ਕਿ ਤੂੰ ਸਰਗਰਮੀ ਦੀ ਸ਼ਰਾਬ ਦਾ ਪਿਆਲਾ ਭਰ ਕੇ ਪੀ ਲਵੇਂ। ਫਿਰ ਵੇਖਣਾ, ਨਸ਼ੇ ਦਾ ਸਰੂਰ ਕੀ ਤਬਦੀਲੀ ਲਿਆਉਂਦਾ ਹੈ। ਸਰ ਮੁਹੰਮਦ ਇਕਬਾਲ ਨੇ ਕਿਹਾ ਸੀ :

"ਸਰਗਰਮੀ ਘਾਹ ਦੇ ਪੱਤੇ ਨੂੰ ਵੀ ਪਰਬਤ ਦੀ ਤਾਕਤ ਬਖਸ਼ ਦਿੰਦੀ ਹੈ। ਆਤਮ-ਵਿਸ਼ਵਾਸ ਲੂੰਬੜ ਨੂੰ ਬੱਬਰ ਸ਼ੇਰ ਦੀ ਹਿੰਮਤ ਅਤੇ ਤਾਕਤ ਦੇ ਦਿੰਦਾ ਹੈ। ਪਾਣੀ ਦੀ ਇੱਕ ਬੂੰਦ ਨੂੰ ਵੀ ਦਰਿਆ ਦੀ ਤੇਜ ਰਵਾਨੀ ਦਾ ਹਿੱਸਾ ਬਣਨ ਦਾ ਸਨਮਾਨ ਮਿਲ ਜਾਂਦਾ ਹੈ। ਸੰਘਰਸ਼ ਨਾਲ ਸ਼ਾਂਤ ਵਾਤਾਵਰਣ ਵਿੱਚ ਵੀ ਵੱਡਾ ਧਮਾਕਾ ਹੋ ਜਾਂਦਾ ਹੈ।"

(ਲੇਖ 'ਸਰਗਰਮੀ ਬਨਾਮ ਬੇਸਮਝੀੜ ਵਿੱਚੋਂ)

**ਜਥੇਬੰਦ ਹੋਣ ਦੀ ਲੋੜ ਬਾਰੇ :**

ਤਰੱਕੀ ਲਈ ਸਾਡੇ ਸਾਹਮਣੇ ਦੋਹਰੀ ਸ਼ਰਤ ਹੈ। ਪਹਿਲੀ, ਤੇਰੇ ਲਈ ਆਪਣੇ ਵਰਗ ਨੂੰ ਜਥੇਬੰਦ ਕਰਨਾ ਬਿਲਕੁਲ ਜਰੂਰੀ ਹੈ। ਦੂਜੀ, ਤੈਨੂੰ ਵਾਅਦਾ ਕਰਨਾ ਪਵੇਗਾ ਕਿ ਤਾਕਤ ਮਿਲਣ ਤੋਂ ਬਾਅਦ ਤੂੰ ਸਾਰਿਆਂ ਨਾਲ ਇਨਸਾਫ਼ ਕਰੇਂਗਾ, ਕਿ ਤੂੰ ਹੋਰਾਂ ਨੂੰ ਉਨ੍ਹਾਂ ਦੇ ਅਧਿਕਾਰਾਂ ਤੋਂ ਵਾਂਝੇ ਨਹੀਂ ਰੱਖੇਂਗਾ, ਕਿ ਤੂੰ ਉਨ੍ਹਾਂ ਸਾਰਿਆਂ ਨੂੰ ਗਲੇ ਲਗਾਵੇਂਗਾ ਜਿਨ੍ਹਾਂ ਨੂੰ ਦੁਖਾਂਤਕ ਥਪੇੜਿਆਂ, ਸਮਾਜ ਦੇ ਅੱਤਿਆਚਾਰਾਂ ਅਤੇ ਇਤਿਹਾਸ ਦੇ ਹਾਦਸਿਆਂ ਨੇ ਬਹੁਤ ਦੁੱਖ ਦਿੱਤੇ ਹਨ, ਕਿ ਤੂੰ ਉਨ੍ਹਾਂ ਲੋਕਾਂ ਨੂੰ ਸ਼ਿਕਾਇਤ ਦਾ ਮੌਕਾ ਨਹੀਂ ਦੇਵੇਂਗਾ ਜਿਹੜੇ ਤੈਨੂੰ ਸਤਾਉਂਦੇ ਰਹੇ ਹਨ। ਇਹ ਦੋਹਰੀ ਸ਼ਰਤ ਪੂਰੀ ਕਰ ਅਤੇ ਫਿਰ ਆਪਣੀ ਉੱਨਤੀ ਦਾ ਨਜ਼ਾਰਾ, ਆਪਣੀ ਮਿਲਣ ਵਾਲੀ ਸ਼ਾਨ ਦਾ ਸੁਪਨਾ ਦੇਖ। ਮੈਂ ਇਹ ਦੱਸ ਦੇਣਾ ਚਾਹਾਂਗਾ ਕਿ ਸੰਗਠਨ ਦੀਆਂ ਸ਼ਰਤਾਂ ਕਿਵੇਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ ਅਤੇ ਇਸ ਦੇ ਰਾਹ ਵਿੱਚ ਕੀ ਕੀ ਮੁਸ਼ਕਿਲਾਂ ਆ ਸਕਦੀਆਂ ਹਨ। ਪਹਿਲਾਂ ਅੜਚਣਾਂ ਦੀ ਗੱਲ ਕਰੀਏ। ਜਦੋਂ ਅੜਚਣਾਂ ਪਤਾ ਲੱਗ ਜਾਣ ਤਾਂ ਜਥੇਬੰਦੀ ਬਣਾਉਣੀ ਬਿਲਕੁਲ ਔਖੀ ਨਹੀਂ ਹੁੰਦੀ। ਸਦੀਆਂ ਤੱਕ ਤੂੰ ਦੁਨਿਆਵੀ ਮਸਲਿਆਂ ਵੱਲ ਧਿਆਨ ਨਹੀਂ ਦਿੱਤਾ। ਵੱਖ ਵੱਖ ਵਰਗ ਅਤੇ ਲੋਕ ਤੇਰਾ ਘਰ ਲੁੱਟਣ ਲੱਗੇ ਹੋਏ ਸਨ। ਤੈਨੂੰ ਸੁਪਨਿਆਂ ਦੇ ਸੰਸਾਰ ਵਿੱਚ ਡੁਬੋਈ ਰੱਖਣ ਲਈ ਧਰਮ ਦੇ ਮਾਰਗ ਦੀ ਸਿਫਾਰਿਸ਼ ਕੀਤੀ ਜਾਂਦੀ ਰਹੀ ਹੈ। ਤੈਨੂੰ ਡੂੰਘੀ ਨੀਂਦ ਵਿੱਚ ਰੱਖਣ ਲਈ ਸਦਾ ਹੀ ਇਹ ਨੁਸਖ਼ਾ ਵਰਤਿਆ ਜਾਂਦਾ ਰਿਹਾ ਹੈ। ਹੁਣ ਜਦ ਤੂੰ ਜਾਗਣ ਦੇ ਚਿੰਨ੍ਹ ਪ੍ਰਗਟ ਕਰ ਰਿਹਾ ਹੈਂ, ਉਹ ਲੋਕ ਜਿਹੜੇ ਤੈਨੂੰ ਡੂੰਘੀ ਨੀਂਦ ਵਿੱਚ ਹੀ ਰੱਖਣਾ ਚਾਹੁੰਦੇ ਹਨ, ਤੈਨੂੰ ਜਾਨਲੇਵਾ ਲਾਰੇ ਲਾ ਕੇ ਫਿਰ ਨੀਂਦ ਵਿੱਚ ਧੱਕਣ ਦੀ ਕੋਸ਼ਿਸ਼ ਕਰਨਗੇ। ਉਹ ਧਰਮ ਦੀ ਮਿੱਠੀ ਦਵਾਈ ਦੀ ਇੱਕ ਖੁਰਾਕ ਪਿਆ ਦੇਣਗੇ ਅਤੇ ਪੀਂਦੇ ਸਾਰ ਤੂੰ ਫਿਰ ਬੇਹੋਸ਼ੀ ਵਿੱਚ ਖੋ ਜਾਵੇਂਗਾ। ਕੋਈ ਕਹੇਗਾ ਸਿੱਖ ਖਤਰੇ ਵਿੱਚ ਹੈ, ਕੋਈ ਕਹੇਗਾ ਕਿ ਹਿੰਦੂ ਧਰਮ ਖਤਰੇ ਵਿੱਚ ਹੈ

*ਬਾਕੀ ਪੰਨਾ 15 'ਤੇ*

# ਫਿਰਕੂ ਫ਼ਸਾਦ ਤੇ ਉਨ੍ਹਾਂ ਦਾ ਇਲਾਜ

**ਭਗਤ ਸਿੰਘ**

ਫ਼ਿਰਕੂ ਫ਼ਸਾਦ, 1919 ਦੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਬਾਅਦ ਅੰਗਰੇਜ਼ੀ ਸਰਕਾਰ ਨੇ ਖ਼ੂਬ ਪ੍ਰਚਾਰਨੇ ਸ਼ੁਰੂ ਕਰ ਦਿੱਤੇ ਸਨ। ਇਸ ਦੇ ਅਸਰ ਹੇਠ 1924 ਵਿਚ ਕੋਹਾਟ ਦੇ ਮੁਕਾਮ ਵਿੱਚ ਬਹੁਤ ਹੀ ਗ਼ੈਰ ਇਨਸਾਨੀ ਢੰਗ ਨਾਲ ਮੁਸਲਮਾਨ ਹਿੰਦੂ ਦੰਗੇ ਹੋਏ। ਇਸਦੇ ਬਾਅਦ ਕੌਮੀ ਰਾਜਨੀਤਕ ਚੇਤਨਾ ਵਿੱਚ ਫਿਰਕੂ ਫਸਾਦਾਂ ੜਤੇ ਖ਼ੂਬ ਬਹਿਸ ਚੱਲੀ। ਇਨ੍ਹਾਂ ਨੂੰ ਖ਼ਤਮ ਕਰਨ ਦੀ ਲੋੜ ਤਾਂ ਸਭ ਨੇ ਮਹਿਸੂਸ ਕੀਤੀ ਪਰ ਕਾਂਗਰਸ ਨੇਤਾਵਾਂ ਨੇ ਮੁਸਲਮਾਨ ਹਿੰਦੂ ਨੇਤਾਵਾਂ ਵਿਚ ਸੁਲਾਹਨਾਮਾ ਲਿਖਾ ਕੇ ਫ਼ਸਾਦਾਂ ਨੂੰ ਰੋਕਣ ਦੇ ਯਤਨ ਕੀਤੇ।

ਇਸ ਮਸਲੇ ਦੇ ਯਕੀਨੀ ਹੱਲ ਬਾਰੇ ਇਨਕਲਾਬੀ ਲਹਿਰ ਨੇ ਇਕ ਖਾਸ ਵਿਚਾਰ ਸਾਹਮਣੇ ਰੱਖੇ। ਇਹ ਲੇਖ ਜੋ ਜੂਨ, 1927 ਦੇ 'ਕਿਰਤੀੜ ਵਿਚ ਛਪਿਆ ਸੀ। ਉਦੋਂ ਦੇ ਇਸ ਪੱਖ ਦੇ ਵਿਚਾਰਾਂ ਤੋਂ ਜਾਣੂ ਕਰਾਉਂਦਾ। *(-ਸੰਪਾਦਕ)*

ਭਾਰਤ ਦੀ ਇਸ ਵੇਲੇ ਬੜੀ ਤਰਸਯੋਗ ਹਾਲਤ ਹੈ। ਇੱਕ ਧਰਮ ਦੇ ਪਿੱਛੇ-ਲੱਗ-ਦੂਜੇ ਧਰਮ ਦੇ ਜਾਨੀ ਦੁਸ਼ਮਣ ਹਨ। ਹੁਣ ਤਾਂ ਇੱਕ ਧਰਮ ਦੇ ਹੋਣਾ ਹੀ ਦੂਜੇ ਧਰਮ ਦੇ ਕੱਟੜ ਵੈਰੀ ਹੋਣਾ ਹੈ, ਜੇ ਇਸ ਗੱਲ ਦਾ ਅਜੇ ਵੀ ਯਕੀਨ ਨਾ ਹੋਵੇ ਤਾਂ ਲਾਹੌਰ ਦੇ ਤਾਜ਼ੇ ਫਸਾਦ ਹੀ ਦੇਖ ਲਵੋ। ਕਿੱਦਾਂ ਮੁਸਲਮਾਨਾਂ ਨੇ ਬੇਗੁਨਾਹ ਸਿੱਖਾਂ, ਹਿੰਦੂਆਂ ਦੇ ਆਹੂ ਲਾਹੇ ਹਨ, ਤੇ ਕਿੱਦਾਂ ਸਿੱਖਾਂ ਨੇ ਵੀ ਵਾਹ ਲੱਗਦੀ ਕੋਈ ਕਸਰ ਨਹੀਂ ਛੱਡੀ ਹੈ। ਇਹ ਆਹੂ ਇਸ ਲਈ ਨਹੀਂ ਲਾਹੇ ਗਏ ਹਨ ਕਿ ਫਲਾਣਾ ਪੁਰਸ਼ ਦੋਸ਼ੀ ਹੈ, ਸਗੋਂ ਇਸ ਲਈ ਕਿ ਫਲਾਣਾ ਪੁਰਸ਼ ਹਿੰਦੂ ਜਾਂ ਸਿੱਖ ਹੈ ਜਾਂ ਮੁਸਲਮਾਨ ਹੈ। ਬੱਸ, ਕਿਸੇ ਪੁਰਸ਼ ਦਾ ਸਿੱਖ ਜਾਂ ਹਿੰਦੂ ਹੋਣਾ ਮੁਸਲਮਾਨਾਂ ਦੇ ਕਤਲ ਕਰਨ ਲਈ ਕਾਫ਼ੀ ਕਾਰਨ ਸੀ ਅਤੇ ਇਸੇ ਤਰ੍ਹਾਂ ਹੀ ਕਿਸੇ ਪੁਰਸ਼ ਦਾ ਮੁਸਲਮਾਨ ਹੋਣਾ ਹੀ, ਉਸ ਦੀ ਜਾਨ ਲੈਣ ਲਈ ਕਾਫੀ ਦਲੀਲ ਸੀ।



ਇਸ ਹਾਲਤ ਵਿੱਚ ਭਾਰਤ ਦਾ ਭਵਿੱਖ ਬੜਾ ਕਾਲਾ ਨਜ਼ਰ ਆਉਂਦਾ ਹੈ। ਇਨ੍ਹਾਂ 'ਧਰਮਾਂੜ ਨੇ ਭਾਰਤ ਦਾ ਬੇੜਾ ਗਰਕ ਕਰ ਛਡਿਆ ਹੈ ਅਤੇ ਅਜੇ ਪਤਾ ਨਹੀਂ ਕਿ ਇਹ ਧਾਰਮਿਕ ਫ਼ਸਾਦ ਭਾਰਤ ਦਾ ਕਦੋਂ ਖਹਿੜਾ ਛੱਡਣਗੇ। ਇਨ੍ਹਾਂ ਫਸਾਦਾਂ ਨੇ ਸੰਸਾਰ ਦੀਆਂ ਅੱਖਾਂ ਵਿਚ ਭਾਰਤ ਨੂੰ ਬਦਨਾਮ ਕਰ ਛੱਡਿਆ ਹੈ ਅਤੇ ਅਸਾਂ ਵੇਖਿਆ ਹੈ ਕਿ ਇਸ ਅੰਧ ਵਿਸ਼ਵਾਸੀ ਵਹਿਣ ਵਿੱਚ ਸਭ ਵਹਿ ਜਾਂਦੇ ਹਨ। ਕੋਈ ਵਿਰਲਾ ਹੀ ਹਿੰਦੂ, ਮੁਸਲਮਾਨ ਜਾਂ ਸਿੱਖ ਹੁੰਦਾ ਹੈ ਜਿਹੜਾ ਆਪਣਾ ਦਿਮਾਗ ਠੰਡਾ ਰੱਖਦਾ ਹੈ, ਬਾਕੀ ਸਬ ਦੇ ਸਭ ਇਹ ਨਾਮ ਧਰੀਕ ਧਰਮੀ ਆਪਣੇ ਨਾਮ ਧਰੀਕ ਧਰਮ ਦਾ ਰੋਹਬ ਕਾਇਮ ਰੱਖਣ ਲਈ ਡੰਡੇ, ਸੋਟੇ, ਤਲਵਾਰਾਂ ਛੁਰੀਆਂ ਹੱਥ ਵਿਚ ਫੜ ਲੈਂਦੇ ਹਨ ਤੇ ਆਪਸ ਵਿੱਚੀਂ ਸਿਰ ਪਾੜ-ਪਾੜ ਕੇ ਮਰ ਜਾਂਦੇ ਹਨ। ਰਹਿੰਦੇ ਖੂੰਹਦੇ ਕੁੱਝ ਤਾਂ ਫਾਹੇ ਲੱਗ ਜਾਂਦੇ ਹਨ ਤੇ ਕੁੱਝ ਜੇਲ੍ਹਾਂ ਵਿੱਚ ਸੁੱਟ ਦਿੱਤੇ ਜਾਂਦੇ ਹਨ। ਏਦਾਂ ਖ਼ੂਨ ਖਰਾਬਾ ਹੋ ਕੇ ਇਨ੍ਹਾਂ 'ਧਰਮੀਆਂੜ ਉੱਪਰ ਅੰਗਰੇਜ਼ੀ ਡੰਡਾ ਵਰਦਾ ਹੈ ਤੇ ਫਿਰ ਇਨ੍ਹਾਂ ਦੇ ਦਿਮਾਗ਼ ਦਾ ਕੀੜਾ ਟਿਕਾਣੇ ਆ ਜਾਂਦਾ ਹੈ।

ਜਿੱਥੋਂ ਤੱਕ ਵੇਖਿਆ ਗਿਆ ਹੈ, ਇਨ੍ਹਾਂ ਫ਼ਸਾਦਾਂ ਦੇ ਪਿੱਛੇ ਫਿਰਕੂ ਲੀਡਰਾਂ ਅਤੇ ਅਖ਼ਬਾਰਾਂ ਦਾ ਹੱਥ ਹੈ। ਇਸ ਵੇਲੇ ਭਾਰਤ ਦੇ ਲੀਡਰਾਂ ਨੇ ਉਹੋ ਗਹੋ-ਗਾਲ ਛੱਡੀ ਹੈ ਕਿ ਚੁਪ ਹੀ ਭਲੀ। ਉਹੋ ਲੀਡਰ ਜਿਨ੍ਹਾਂ ਨੇ ਭਾਰਤ ਨੂੰ ਆਜ਼ਾਦ ਕਰਾਉਣ ਦਾ ਭਾਰ ਆਪਣੇ ਸਿਰ ੜਤੇ ਚੁੱਕਿਆ ਸੀ ਅਤੇ ਜਿਹੜੇ 'ਸਾਂਝੀ ਕੌਮੀਅਤੜ ਅਤੇ 'ਸਵਰਾਜ ਸਵਰਾਜੜ ਦੇ ਦਮਗਜ਼ੇ ਮਾਰਦੇ ਨਹੀਂ ਸਨ ਥੱਕਦੇ, ਉਹੋ ਜਾਂ ਤਾਂ ਆਪਣੀਆਂ ਸਿਰੀਆਂ ਲੁਕਾਈ ਚੁੱਪ ਬੈਠੇ ਹਨ ਜਾਂ ਏਸੇ ਧਰਮ ਵਾਰ ਵਹਿਣ ਵਿਚ ਹੀ ਵਹਿ ਗਏ ਹਨ। ਸਿਰੀਆਂ ਲੁਕਾਂ ਕੇ ਬੈਠਣ ਵਾਲੇ ਲੀਡਰਾਂ ਦੀ ਗਿਣਤੀ ਵੀ ਥੋੜ੍ਹੀ ਹੈ? ਪਰ ਉਹ ਲੀਡਰ ਜਿਹੜੇ ਫਿਰਕੂ ਲਹਿਰ ਵਿੱਚ ਜਾ ਰਲੇ ਹਨ, ਉਹੋ ਜਿਹੇ ਤਾਂ ਬਹੁਤ ਹਨ। ਇਕ ਢੀਮ ਪੁੱਟਿਆਂ ਸੌ ਨਿਕਲਦੇ ਹਨ। ਇਸ ਵੇਲੇ ਉਹ ਆਗੂ ਜਿਹੜੇ ਕਿ ਮਨੋਂ ਸਾਂਝਾ ਭਲਾ ਚਾਹੁੰਦੇ ਹਨ; ਬਹੁਤ ਹੀ ਥੋੜ੍ਹੇ ਹਨ ਅਤੇ ਧਰਮ-ਵਾਰ ਲਹਿਰ ਦਾ ਐਨਾ ਹੜ੍ਹ ਆਇਆ ਹੈ ਕਿ ਉਹ ਵੀ ਇਸ ਹੜ੍ਹ ਨੂੰ ਠੱਲ ਨਹੀਂ ਪਾ ਸਕੇ ਹਨ। ਇੰਝ ਜਾਪਦਾ ਹੈ ਕਿ ਭਾਰਤ ਵਿੱਚ ਤਾਂ ਲੀਡਰੀ ਦਾ ਦਿਵਾਲਾ ਨਿਕਲ ਗਿਆ ਹੈ।

ਦੂਜੇ ਸੱਜਣ ਜਿਹੜੇ ਫਿਰਕੂ ਅੱਗ ਨੂੰ ਭੜਕਾਉਣ ਵਿਚ ਖਾਸ ਹਿੱਸਾ ਲੈਂਦੇ ਰਹੇ ਹਨ, ਉਹ ਅਖ਼ਬਾਰਾਂ ਵਾਲੇ ਹਨ।

ਅਖ਼ਬਾਰ-ਨਵੀਸੀ ਦਾ ਪੇਸ਼ਾ, ਜਿਹੜਾ ਕਦੇ ਬੜਾ ਉੱਚਾ

ਸਮਝਿਆ ਜਾਂਦਾ ਸੀ, ਅੱਜ ਬਹੁਤ ਹੀ ਗੰਦਾ ਹੋਇਆ ਹੈ। ਇਹ ਲੋਕ ਇੱਕ ਦੂਜੇ ਦੇ ਬਰਖ਼ਿਲਾਫ਼ ਬੜੇ ਮੋਟੇ-ਮੋਟੇ ਸਿਰਲੇਖ ਦੇ ਕੇ ਲੋਕਾਂ ਦੇ ਜਜ਼ਬਾਤ ਭੜਕਾਉਂਦੇ ਹਨ ਤੇ ਆਪਸ ਵਿਚ ਡਾਂਗੋ-ਸੋਟੀ ਕਰਾਉਂਦੇ ਹਨ। ਇਕ ਦੋ ਥਾਈਂ ਨਹੀਂ, ਕਿੰਨੀ ਥਾਈਂ ਹੀ ਇਸ ਲਈ ਫਸਾਦ ਹੋਇਆ ਹੈ ਕਿ ਲੋਕਲ ਅਖ਼ਬਾਰਾਂ ਨੇ ਬੜੇ ਭੜਕੀਲੇ ਲੇਖ ਲਿਖੇ ਸਨ। ਉਹ ਲਿਖਾਰੀ, ਜਿਨ੍ਹਾਂ ਨੇ ਇਨ੍ਹਾਂ ਦਿਨਾਂ ਵਿਚ ਮਨ ਤੇ ਦਿਮਾਗ ਠੰਡੇ ਰੱਖੇ ਹਨ, ਉਹ ਬਹੁਤ ਹੀ ਘੱਟ ਹਨ।

ਅਖ਼ਬਾਰਾਂ ਦਾ ਅਸਲੀ ਫ਼ਰਜ਼ ਤਾਂ ਵਿਦਿਆ ਦੇਣੀ, ਤੰਗ-ਦਿਲੀ ਵਿੱਚੋਂ ਲੋਕਾਂ ਨੂੰ ਕੱਢਣਾ, ਨਫ਼ਰਤ ਦੂਰ ਕਰਨਾ, ਆਪਸ ਵਿਚ ਪ੍ਰੇਮ ਮਿਲਾਪ ਪੈਦਾ ਕਰਨਾ ਤੇ ਭਾਰਤ ਦੀ ਸਾਂਝੀ ਕੌਮੀਅਤ ਬਣਾਉਣਾ ਸੀ, ਪਰ ਇਹਨਾਂ ਨੇ ਆਪਣਾ ਫਰਜ਼ ਇਨ੍ਹਾਂ ਸਾਰੇ ਹੀ ਅਸੂਲਾਂ ਦੇ ਉਲਟ ਬਣਾ ਲਿਆ ਹੈ। ਇਹਨਾਂ ਨੇ ਆਪਣਾ ਮੁੱਖ ਮੰਤਵ ਅਗਿਆਨ ਭਰਨਾ, ਤੰਗ ਦਿਲੀ ਦਾ ਪ੍ਰਚਾਰ ਕਰਨਾ, ਤੁਅੱਸਬੀ ਬਣਾਉਣਾ, ਲੜਾਈ ਝਗੜੇ ਕਰਾਉਣਾ ਤੇ ਭਾਰਤ ਦੀ ਸਾਂਝੀ ਕੌਮੀਅਤ ਨੂੰ ਤਬਾਹ ਕਰਨਾ ਬਣਾ ਲਿਆ ਹੋਇਆ ਹੈ। ਏਹੋ ਕਾਰਨ ਹੈ ਕਿ ਭਾਰਤ ਦੀ ਵਰਤਮਾਨ ਦਸ਼ਾ ਦਾ ਖ਼ਿਆਲ ਕਰਕੇ ਖ਼ੂਨ ਦੇ ਹੰਝੂ ਆਉਣ ਲੱਗ ਜਾਂਦੇ ਹਨ ਤੇ ਮਨ ਵਿਚ ਸਵਾਲ ਉਠਦਾ ਹੈ ਕਿ ਭਾਰਤ ਦਾ ਕੀ ਬਣੂੰ ?

ਜਿਹੜੇ ਸੱਜਣ ਨਾ-ਮਿਲਵਰਤਨ ਦੇ ਦਿਨਾਂ ਦੇ ਜੋਸ਼ ਅਤੇ ਉਭਾਰ ਨੂੰ ਜਾਣਦੇ ਹਨ, ਉਨ੍ਹਾਂ ਨੂੰ ਇਹ ਹਾਲਤ ਵੇਖ ਕੇ ਰੋਣ ਆਉਂਦਾ ਹੈ। ਕਿੱਥੇ ਉਹ ਦਿਨ ਸਨ ਕਿ ਸੁਤੰਤਰਤਾ ਦੀ ਝਲਕ ਸਾਹਮਣੇ ਪਈ ਨਜ਼ਰ ਆਉਂਦੀ ਸੀ, ਕਿੱਥੇ ਅੱਜ ਆਹ ਦਿਨ ਹਨ ਕਿ ਸਵਰਾਜ ਸੁਪਨਾ ਜਿਹਾ ਹੋਇਆ ਹੋਇਆ ਹੈ। ਬਸ, ਏਹੋ ਹੀ ਤੀਜਾ ਲਾਭ ਹੈ, ਜਿਹੜਾ ਇਨ੍ਹਾਂ ਫਸਾਦਾਂ ਨਾਲ, ਪਾਰਟੀ ਜਾਬਰ ਸ਼ਾਹੀ ਨੂੰ ਹੋਇਆ ਹੈ। ਉਹੋ ਨੌਕਰਸ਼ਾਹੀ, ਜਿਸ ਦੀ ਹੋਂਦ ਨੂੰ ਖ਼ਤਰਾ ਪਿਆ ਹੋਇਆ ਸੀ, ਕਿ ਉਹ ਕੱਲ੍ਹ ਵੀ ਨਹੀਂ ਹੈ, ਪਰਸੋਂ ਵੀ ਨਹੀਂ, ਅੱਜ ਐਨੀਆਂ ਮਜ਼ਬੂਤ ਜੜ੍ਹਾਂ ਫੜ ਬੈਠੀ ਹੈ ਕਿ ਉਸ ਨੂੰ ਹਿਲਾਣਾ ਕੋਈ ਮਾੜਾ ਮੋਟਾ ਕੰਮ ਨਹੀਂ ਹੈ।

ਜੇ ਇਹਨਾਂ ਫਿਰਕੂ ਫਸਾਦਾਂ ਦਾ ਜੜ੍ਹ ਕਾਰਨ ਲੱਭੀਏ ਤਾਂ ਸਾਨੂੰ ਤਾਂ ਇਸਦਾ ਕਾਰਨ ਆਰਥਿਕ ਹੀ ਜਾਪਦਾ ਹੈ। ਨਾ-ਮਿਲਵਰਤਨ ਦੇ ਦਿਨਾਂ ਵਿੱਚ ਲੀਡਰਾਂ ਤੇ ਅਖ਼ਬਾਰ ਨਵੀਸਾਂ ਨੇ ਢੇਰ ਕੁਰਬਾਨੀਆਂ ਕੀਤੀਆਂ ਸਨ। ਉਨ੍ਹਾਂ ਦੀ ਆਰਥਿਕ ਦਸ਼ਾ ਖ਼ਰਾਬ ਹੋ ਗਈ ਹੋਈ ਸੀ। ਨਾ-ਮਿਲਵਰਤਨ ਦੇ ਪਿੱਛੋਂ ਮੱਧਮ ਪੈ ਜਾਣ ਕਰਕੇ ਲੀਡਰਾਂ ਦੀ ਕੋਈ ਬੇ-ਇਤਬਾਰੀ ਜਿਹੀ ਹੋ ਗਈ। ਜਿਸ ਲਈ ਅੱਜ ਕੱਲ੍ਹ ਦੇ ਬਹੁਤ ਸਾਰੇ ਫਿਰਕੂ ਲੀਡਰਾਂ ਦੇ ਰੁਜ਼ਗਾਰ ਰੁਕ ਗਏ। ਸੰਸਾਰ ਵਿਚ ਜਿਹੜਾ ਕੰਮ ਸ਼ੁਰੂ ਹੁੰਦਾ ਹੈ ਉਸ ਦੀ ਤਹਿ ਵਿਚ ਪੇਟ ਦਾ ਸੁਆਲ ਜ਼ਰੂਰ ਹੁੰਦਾ ਹੈ। ਕਾਰਲ ਮਾਰਕਸ ਦੇ ਵੱਡੇ-ਵੱਡੇ ਤਿੰਨ ਅਸੂਲਾਂ ਵਿੱਚੋਂ ਇਹ ਮੁੱਖ ਅਸੂਲ ਹੈ। ਇਸ ਅਸੂਲ ਦੇ ਕਾਰਨ ਹੀ ਤਬਲੀਗ, ਤਕਜ਼ੀਮ ਅਤੇ ਸ਼ੁਧੀ ਫੜਤੇ ਸੰਗਠਨ ਸ਼ੁਰੂ ਹੋਏ ਤੇ ਏਸੇ ਕਾਰਨ ਹੀ ਅੱਜ ਸਾਡੀ ਉਹ ਦੁਰਦਸ਼ਾ ਹੋਈ ਹੈ ਜਿਹੜੀ ਕਿ ਬਿਆਨ ਤੋਂ ਬਾਹਰ ਹੈ।

ਬਸ ਸਾਰੇ ਫਸਾਦਾਂ ਦਾ ਇਲਾਜ ਜੇ ਕੋਈ ਹੋ ਸਕਦਾ ਹੈ ਤਾਂ ਉਹ ਹਿੰਦੁਸਤਾਨ ਦੀ ਆਰਥਿਕ ਦਸ਼ਾ ਦੇ ਸੁਧਾਰ ਨਾਲ ਹੀ ਹੋ ਸਕਦਾ ਹੈ। ਕਿਉਂਕਿ ਭਾਰਤ ਦੇ ਆਮ ਲੋਕਾਂ ਦੀ ਆਰਥਿਕ ਹਾਲਤ ਇੰਨੀ ਭੈੜੀ ਹੈ ਕਿ ਇਕ ਪੁਰਸ਼ ਦੂਜੇ ਨੂੰ ਚਾਰ ਆਨੇ ਦੇ ਕੇ ਕਿਸੇ ਨੂੰ ਵੀ ਬੇਇੱਜ਼ਤ ਕਰਵਾ ਸਕਦਾ ਹੈ। ਭੁੱਖ ਤੇ ਦੁੱਖ ਤੋਂ ਆਤੁਰ ਹੋ ਕੇ ਮਨੁੱਖ ਸਭ ਅਸੂਲਾਂ ਨੂੰ ਛਿੱਕੇ ਫੜਤੇ ਟੰਗ ਦਿੰਦਾ ਹੈ। ਸੱਚ ਹੈ, ਮਰਦਾ ਕੀ ਨਹੀਂ ਕਰਦਾ।

ਪਰ ਵਰਤਮਾਨ ਹਾਲਤ ਵਿੱਚ ਆਰਥਿਕ ਸੁਧਾਰ ਹੋਣਾ ਅਤੀ ਔਖਾ ਹੈ। ਕਿਉਂਕਿ ਸਰਕਾਰ ਬਦੇਸ਼ੀ ਹੈ ਤੇ ਇਹੋ ਹੀ ਲੋਕਾਂ ਦੀ ਹਾਲਤ ਨੂੰ ਨਹੀਂ ਸੁਧਾਰਨ ਦਿੰਦੀ ਹੈ। ਇਸ ਲਈ ਏਸੇ ਦੇ ਪਿੱਛੇ ਹੀ ਹੱਥ ਧੋ ਕੇ ਪੈਣਾ ਚਾਹੀਦਾ ਹੈ ਕਿ ਜਦ ਤਕ ਇਹ ਬਦਲ ਨਾ ਜਾਵੇ ਆਰਾਮ ਨਹੀਂ ਲੈਣਾ ਚਾਹੀਦਾ ਹੈ।

ਲੋਕਾਂ ਨੂੰ ਆਪਸ ਵਿਚ ਲੜਨ ਤੋਂ ਰੋਕਣ ਲਈ ਸ਼੍ਰੇਣੀ ਜਾਗ੍ਰਤੀ ਦੀ ਲੋੜ ਹੈ। ਗਰੀਬਾਂ ਕਿਰਤੀਆਂ ਤੇ ਕਿਰਸਾਨਾਂ ਨੂੰ ਸਾਫ਼ ਸਮਝਾ ਦੇਣਾ ਚਾਹੀਦਾ ਹੈ ਕਿ ਤੁਹਾਡੇ ਅਸਲੀ ਦੁਸ਼ਮਣ ਸਰਮਾਏਦਾਰ ਹਨ, ਇਸ ਲਈ ਤੁਹਾਨੂੰ ਇਹਨਾਂ ਦੇ ਹੱਥ-ਕੰਡਿਆਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਤੇ ਇਨ੍ਹਾਂ ਦੇ ਹੱਥ ਫੜਤੇ ਚੜ੍ਹ ਕੇ ਕੁੱਝ ਨਹੀਂ ਕਰਨਾ ਚਾਹੀਦਾ ਹੈ। ਸੰਸਾਰ ਦੇ ਸਾਰੇ ਗਰੀਬਾਂ ਦੇ ਭਾਵੇਂ ਉਹ ਕਿਸੇ ਜਾਤ, ਨਸਲ, ਮਜ਼ਹਬ, ਕੌਮ ਦੇ ਹੋਣ, ਹੱਕ ਇਕੋ ਹੀ ਹਨ। ਤੁਹਾਡਾ ਭਲਾ ਇਸ ਵਿਚ ਹੈ ਕਿ ਤੁਸੀਂ ਧਰਮ, ਰੰਗ, ਨਸਲ, ਕੌਮ ਤੇ ਮੁਲਕ ਦੇ ਭਿੰਨ ਭੇਦ ਮਿਟਾ ਕੇ ਇਕੱਠੇ ਹੋ ਜਾਓ ਅਤੇ ਗਵਰਨਮੈਂਟ ਦੀ ਤਾਕਤ ਨੂੰ ਆਪਣੇ ਹੱਥ ਵਿਚ ਲੈਣ ਦੇ ਯਤਨ ਕਰੋ। ਇਹਨਾਂ ਯਤਨਾਂ ਨਾਲ ਤੁਹਾਡਾ ਕੋਈ ਹਰਜ਼ ਨਹੀਂ ਹੋਵੇਗਾ। ਕਿਸੇ ਦਿਨ ਨੂੰ ਤੁਹਾਡੇ ਸੰਗਲ ਜ਼ਰੂਰ ਕੱਟੇ ਜਾਣਗੇ ਤੇ ਤੁਹਾਨੂੰ ਆਰਥਿਕ ਸੁਤੰਤਰਤਾ ਮਿਲ ਜਾਵੇਗੀ।

ਜਿਨ੍ਹਾਂ ਲੋਕਾਂ ਨੂੰ ਰੂਸ ਦੇ ਇਤਿਹਾਸ ਦਾ ਪਤਾ ਹੈ ਉਹ ਜਾਣਦੇ ਹਨ ਕਿ ਜ਼ਾਰ ਦੇ ਵੇਲੇ ਉੱਥੇ ਵੀ ਭਾਰਤ ਵਾਲੀ ਹਾਲਤ ਸੀ, ਉੱਥੇ ਵੀ ਕਿੰਨੇ ਹੀ ਫਿਰਕੇ ਸਨ ਜਿਹੜੇ ਆਪਸ ਵਿਚ ਛਿੱਤਰ-ਪੌਲਾ ਹੀ ਖੜਕਾਉਂਦੇ ਰਹਿੰਦੇ ਸਨ ਪਰ ਜਿਸ ਦਿਨ ਤੋਂ ਕਿਰਤੀ ਰਾਜ ਹੋਇਆ ਹੈ ਉੱਥੇ ਨਕਸ਼ਾ ਹੀ ਬਦਲ ਗਿਆ ਹੈ। ਹੁਣ ਉੱਥੇ ਕਦੇ ਫ਼ਸਾਦ ਹੋਏ ਹੀ ਨਹੀਂ, ਹੁਣ ਉੱਥੇ ਹਰ ਇਕ ਨੂੰ 'ਇਨਸਾਨਫ਼ ਸਮਝਿਆ ਜਾਂਦਾ ਹੈ 'ਧਰਮੀਫ਼ ਨਹੀਂ! ਜ਼ਾਰ ਦੇ ਵੇਲੇ ਲੋਕਾਂ ਦੀ ਆਰਥਿਕ ਦਸ਼ਾ ਬਹੁਤ ਹੀ ਭੈੜੀ ਸੀ। ਇਸ ਲਈ ਸਭ ਫਸਾਦ-ਝਗੜੇ ਹੁੰਦੇ ਸਨ। ਪਰ ਹੁਣ ਰੂਸੀਆਂ ਦੀ ਆਰਥਿਕ ਹਾਲਤ ਸੁਧਰ ਗਈ ਹੈ ਤੇ ਉਨ੍ਹਾਂ ਵਿਚ ਸ਼੍ਰੇਣੀ-

ਜਾਗ੍ਰਤੀ (ਜਮਾਤੀ ਸਮਝ) ਘਰ ਕਰ ਗਈ ਹੈ ਇਸ ਲਈ ਉੱਥੇ ਹੁਣ ਤਾਂ ਕਦੇ ਕੋਈ ਫ਼ਸਾਦ ਸੁਣਨ ਵਿਚ ਹੀ ਨਹੀਂ ਆਏ।

ਇਹਨਾਂ ਫਸਾਦਾਂ ਵਿੱਚ ਉਂਝ ਤਾਂ ਬੜੇ ਮਨ ਢਾਹੁਣ ਵਾਲੇ ਸਮਾਚਾਰ ਸੁਣੇ ਜਾਂਦੇ ਹਨ ਪਰ ਕਲਕੱਤੇ ਦੇ ਫਸਾਦਾਂ ਵਿਚ ਇਕ ਗੱਲ ਖੁਸ਼ੀ ਵਾਲੀ ਸੁਣੀ ਗਈ ਸੀ। ਉਹ ਇਹ ਸੀ ਕਿ ਉੱਥੇ ਫਸਾਦਾਂ ਵਿੱਚ ਟਰੇਡ ਯੂਨੀਅਨਾਂ ਦੇ ਕਿਰਤੀਆਂ ਨੇ ਕੋਈ ਹਿੱਸਾ ਨਹੀਂ ਲਿਆ ਸੀ ਤੇ ਨਾ ਉਹ ਆਪਸ ਵਿਚ ਗੁਥਮ ਗੁੱਥਾ ਹੋਏ ਸਨ। ਸਗੋਂ ਉਹ ਬੜੇ ਪ੍ਰੇਮ ਨਾਲ ਸਾਰੇ ਹੀ ਹਿੰਦੂ-ਮੁਸਲਮਾਨ ਇੱਕਠੇ ਮਿੱਲਾਂ ਆਦਿ ਵਿਚ ਰਹਿੰਦੇ ਬਹਿੰਦੇ ਸਨ ਤੇ ਫ਼ਸਾਦ ਹਟਾਣ ਦੇ ਵੀ ਯਤਨ ਕਰਦੇ ਰਹੇ ਸਨ। ਇਹ ਇਸ ਲਈ ਕਿ ਉਹਨਾਂ ਵਿਚ ਸ਼੍ਰੇਣੀ-ਜਾਗ੍ਰਤੀ ਆਈ ਹੋਈ ਸੀ ਤੇ ਉਹ ਆਪਣੇ ਜਮਾਤੀ ਫਾਇਦਿਆਂ ਨੂੰ ਭਲੀ ਭਾਂਤ ਜਾਣਦੇ ਸਨ। ਇਹ ਸ਼੍ਰੇਣੀ ਜਾਗ੍ਰਤੀ ਦਾ ਇਕ ਸੋਹਣਾ ਰਾਹ ਹੈ ਜਿਹੜਾ ਕਿ ਫਸਾਦ ਰੋਕ ਸਕਦਾ ਹੈ।

ਇਹ ਖੁਸ਼ੀ ਦੀ ਸ਼ੋਅ ਸਾਡੇ ਕੰਨੀ ਪਈ ਹੈ ਕਿ ਭਾਰਤ ਦੇ ਨੌਜਵਾਨ ਹੁਣ ਉਹੋ ਜਿਹੇ ਧਰਮਾਂ ਤੋਂ, ਜਿਹੜੇ ਕਿ ਆਪਸ ਵਿੱਚੀ ਲੜਾਉਣਾ ਤੇ ਨਫ਼ਰਤ ਕਰਨਾ ਸਿਖਾਉਂਦੇ ਹਨ, ਤੰਗ ਆ ਕੇ ਹੱਥ ਧੋਈ ਜਾਂਦੇ ਹਨ ਤੇ ਉਨ੍ਹਾਂ ਵਿਚ ਇੰਨੀ ਖੁਲ-ਦਿਲੀ ਆ ਗਈ ਹੈ ਕਿ ਉਹ ਭਾਰਤ ਦੇ ਪੁਰਸ਼ਾਂ ਨੂੰ ਧਰਮ ਦੀ ਨਿਗਾਹ ਨਾਲ ਹਿੰਦੂ ਜਾਂ ਮੁਸਲਮਾਨ ਜਾਂ ਸਿੱਖ ਨਹੀਂ ਵੇਖਦੇ ਸਗੋਂ ਹਰ ਇਕ ਨੂੰ ਪਹਿਲਾਂ ਇਨਸਾਨ ਸਮਝਦੇ ਹਨ ਤੇ ਫਿਰ ਭਾਰਤੀ। ਭਾਰਤ ਵਰਗ ਦੇ ਗੱਭਰੂਆਂ ਵਿੱਚ ਇਨ੍ਹਾਂ ਖਿਆਲਾਂ ਦਾ ਆਉਣਾ ਦੱਸਦਾ ਹੈ ਕਿ ਭਾਰਤ ਵਰਸ਼ ਦਾ ਅੱਗਾ ਬੜਾ ਚਮਕੀਲਾ ਹੈ ਅਤੇ ਭਾਰਤ ਵਾਸੀਆਂ ਨੂੰ ਇਹ ਫਸਾਦ ਆਦਿ ਹੁੰਦੇ ਵੇਖ ਕੇ ਘਬਰਾ ਨਹੀਂ ਜਾਣਾ ਚਾਹੀਦਾ ਹੈ, ਸਗੋਂ ਤਿਆਰ-ਬਰ-ਤਿਆਰ ਹੋ ਕੇ ਵਾਹ ਲਾਉਣੀ ਚਾਹੀਦੀ ਹੈ, ਕਿ ਐਸਾ ਵਾਯੂ-ਮੰਡਲ ਪੈਦਾ ਹੋ ਜਾਵੇ, ਜਿਸ ਨਾਲ ਕਿ ਫਸਾਦ ਹੋਣ ਹੀ ਨਾ।

1914-15 ਦੇ ਸ਼ਹੀਦਾਂ ਨੇ ਧਰਮ ਨੂੰ ਸਿਆਸਤ ਤੋਂ ਵੱਖਰਾ ਕਰ ਦਿੱਤਾ ਹੋਇਆ ਸੀ। ਉਹ ਸਮਝਦੇ ਸਨ ਕਿ ਧਰਮ ਮਨੁੱਖਾਂ ਦਾ ਆਪਣਾ-ਆਪਣਾ ਵੱਖਰਾ ਕਰੱਤਵ ਹੈ, ਤੇ ਇਸ ਵਿੱਚ ਦੂਜੇ ਦਾ ਕੋਈ ਦਖ਼ਲ ਨਹੀਂ। ਨਾ ਹੀ ਇਸ ਨੂੰ ਰਾਜਨੀਤੀ ਵਿੱਚ ਘੁਸੇੜਨਾ ਚਾਹੀਦਾ ਹੈ ਕਿਉਂਕਿ ਇਹ ਸਰਬੱਤ ਨੂੰ ਸਾਂਝੇ ਇਕ ਥਾਂ ਮਿਲ ਕੇ ਕੰਮ ਨਹੀਂ ਕਰਨ ਦਿੰਦਾ ਹੈ। ਇਸੇ ਲਈ ਹੀ ਉਹ ਗ਼ਦਰ ਵਰਗੀ ਲਹਿਰ ਵਿੱਚ ਵੀ ਇਕ-ਮੁੱਠ ਤੇ ਇਕ ਜਾਨ ਰਹੇ ਸਨ ਤੇ ਜਿੱਥੇ ਸਿੱਖ ਵਧ-ਵਧ ਕੇ ਫਾਂਸੀਆਂ ਤ਼ਤੇ ਟੰਗੇ ਗਏ ਸਨ ਉੱਥੇ ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਕੋਈ ਘੱਟ ਨਹੀਂ ਗੁਜਾਰੀ ਸੀ।

ਇਸ ਵੇਲੇ ਕੁੱਝ ਭਾਰਤੀ ਆਗੂ ਵੀ ਮੈਦਾਨ ਵਿੱਚ ਨਿਤਰੇ ਜਾਪਦੇ ਹਨ ਜਿਹੜੇ ਕਿ ਧਰਮ ਨੂੰ ਰਾਜਨੀਤੀ ਤੋਂ ਵੱਖਰਾ ਕਰਨਾ ਚਾਹੁੰਦੇ ਹਨ। ਝਗੜੇ ਮੁਕਾਣ ਦਾ ਇਹ ਵੀ ਇਕ ਸੋਹਣਾ ਇਲਾਜ ਹੈ ਤੇ ਅਸੀਂ ਇਸ ਦੀ ਪ੍ਰੋੜ੍ਹਤਾ ਕਰਦੇ ਹਾਂ।

ਜੇ ਧਰਮ ਨੂੰ ਵੱਖਰਿਆਂ ਕਰ ਦਿੱਤਾ ਜਾਵੇ ਤਾਂ ਅਸੀਂ ਰਾਜਨੀਤੀ ਤ਼ਤੇ ਸਾਰੇ ਹੀ ਇਕੱਠੇ ਹੋ ਸਕਦੇ ਹਾਂ, ਧਰਮਾਂ ਵਿੱਚ ਭਾਵੇਂ ਅਸੀਂ ਵੱਖਰੇ-ਵੱਖਰੇ ਹੀ ਹੋਈਏ।

ਸਾਡਾ ਖਿਆਲ ਹੈ, ਕਿ ਭਾਰਤ ਦੇ ਸੱਚੇ ਦਰਦੀ ਸਾਡੇ ਇਹਨਾਂ ਦੱਸੇ ਇਲਾਜਾਂ ਵੱਲ ਜ਼ਰੂਰ ਗਹੁ ਕਰਨਗੇ ਤੇ ਭਾਰਤ ਦਾ ਜਿਹੜਾ ਆਤਮ ਘਾਤ ਹੋ ਰਿਹਾ ਹੈ, ਇਸ ਤੋਂ ਇਸਨੂੰ ਬਚਾ ਲੈਣਗੇ।

---

*ਪੰਨਾ 5 ਦਾ ਬਾਕੀ...*

ਸਾਰ-ਤੱਤ ਇਹ ਹੈ ਕਿ ਭਾਵੇਂ ਕਿਸਾਨੀ ਅੰਦੋਲਨ ਕਾਫੀ ਲੰਬਾ ਚੱਲ ਚੁੱਕਿਆ ਹੈ ਪਰ ਹੁਣ ਵੀ ਪੂਰੇ ਜ਼ੋਸ਼ੋ-ਖਰੋਸ਼ ਨਾਲ ਚੱਲ ਰਿਹਾ ਹੈ। ਦਿੱਲੀ ਦੇ ਬਾਰਡਰਾਂ ਤ਼ਤੇ ਧਰਨੇ ਜਾਰੀ ਹਨ, ਕਈ ਸੂਬਿਆਂ ਅੰਦਰ ਟੋਲ ਪਲਾਜ਼ੇ ਟੋਲ ਫਰੀ ਕੀਤੇ ਹੋਏ ਹਨ, ਅੰਬਾਨੀਆਂ-ਅਡਾਨੀਆਂ ਦੇ ਸ਼ਾਪਿੰਗ ਮਾਲਜ਼ ਦਾ ਘਿਰਾਓ ਜਾਰੀ ਹੈ ਭਾਵ ਅੰਦੋਲਨ ਪੂਰੀ ਤਰ੍ਹਾਂ ਨਾਲ ਸਰਮਾਏਦਾਰਾਂ-ਕਾਰਪੋਰੇਟਾਂ-ਸਾਮਰਾਜੀਆਂ ਦੇ ਦਲਾਲਾਂ ਵਿਰੁੱਧ ਸੇਧਤ ਕੀਤਾ ਹੋਇਆ ਹੈ। ਇਹੋ-ਜਿਹੀਆਂ ਹਾਲਤਾਂ ਅੰਦਰ ਸ਼ਹੀਦ ਭਗਤ ਸਿੰਘ ਦਾ ਕਥਨ ਯਾਦ ਕਰਨਾ ਵੀ ਢੁੱਕਵਾਂ ਹੋ ਜਾਂਦਾ ਹੈ। ਉਨ੍ਹਾਂ ਲਿਖਿਆ ਸੀ ਕਿ "ਸਵਾਲ ਇਹ ਹੈ ਕਿ ਅੱਜ-ਕੱਲ੍ਹ (1928 ਵਿੱਚ) ਕੀ ਦੁਨੀਆਂ ਨੂੰ ਫਰਾਂਸੀਸੀ ਇਨਕਲਾਬ ਤੋਂ ਸਬਕ ਸਿੱਖਣਾ ਅਤੇ ਉਸਨੂੰ ਆਪਣਾ ਆਦਰਸ਼ ਬਣਾਉਣਾ ਚਾਹੀਦਾ ਹੈ ? ਜਾਂ ਅੱਜ ਨਵੇਂ ਹਾਲਾਤ ਵਿਚ ਨਵੇਂ ਖਿਆਲਾਤ ਭਰੇ ਰੂਸੀ ਇਨਕਲਾਬ ਨੂੰ ? ਕੀ ਲਾਲਾ ਜੀ (ਲਾਲਾ ਲਾਜਪਤ ਰਾਏ-ਲੇਖਕ) ਦਾ ਇਹ ਮਨਸ਼ਾ ਹੈ ਕਿ ਹੁਣ ਤਾਂ ਅੰਗਰੇਜ਼ੀ ਹਕੂਮਤ ਦੇ ਵਿਰੁੱਧ ਹੀ ਇਨਕਲਾਬ ਕੀਤਾ ਜਾਵੇ ਅਤੇ ਤਾਕਤ ਅਮੀਰਾਂ ਦੇ ਹੱਥ ਦੇ ਦਿੱਤੀ ਜਾਵੇ ਅਤੇ ਕਰੋੜਾਂ ਆਦਮੀ ਇਸੇ ਤਰ੍ਹਾਂ ! ਨਹੀਂ ! ਨਹੀਂ ! ਇਸ ਤੋਂ ਵੱਧ ਕੇ ਭੈੜੀ ਹਾਲਤ ਵਿਚ ਪਏ ਮਰਨ ਅਤੇ ਫਿਰ ਹੋਰ ਸੈਂਕੜੇ ਸਾਲਾਂ ਦੇ ਖੂਨ ਖਰਾਬੇ ਬਾਅਦ ਮੁੜ ਇਸ ਰਾਹ ਤ਼ਤੇ ਆਈਏ ਅਤੇ ਫੇਰ ਅਸੀਂ ਆਪਣੇ ਸਰਮਾਏਦਾਰਾਂ ਵਿਰੁੱਧ ਮੁੜ ਕੇ ਇਨਕਲਾਬ ਕਰੀਏ ? ਇਹ ਅੱਵਲ ਦਰਜੇ ਦੀ ਬੇਵਕੂਫੀ ਹੋਵੇਗੀ ਤ਼ਤ਼ ਭਗਤ ਸਿੰਘ ਦੇ ਕਥਨ ਤ਼ਚ ਕੋਈ ਅਜਿਹਾ ਸ਼ਬਦ ਨਹੀਂ ਜੋ ਹੂ-ਬ-ਹੂ ਅੱਜ ਸਹੀ ਸਾਬਤ ਨਾ ਹੋ ਰਿਹਾ ਹੋਵੇ।

ਅੱਜ ਵੀ ਭਗਤ ਸਿੰਘ ਦਾ ਸਵਾਲ ਸਾਡੇ ਸਭ ਦੇ ਸਾਹਮਣੇ ਹੈ, ਇਸ ਨੂੰ ਕਿਵੇਂ ਸੰਬੋਧਨ ਹੋਣਾ ਹੈ, ਇਹ ਸਾਡੇ ਸਭ ਦੇ ਚਿੰਤਾ ਤੇ ਚਿੰਤਨ ਦਾ ਵਿਸ਼ਾ ਹੋਣਾ ਚਾਹੀਦਾ ਹੈ।

**98769-53561**

## ਖ਼ਬਰ ਹੈ ਕਿ...



### ਹਵਨ ਦੇ ਧੂੰਏ ਤੋਂ ਭੜਕੀਆਂ ਸ਼ਹਿਦ ਦੀਆਂ ਮੱਖੀਆਂ ਨੇ ਕੀਤਾ ਹਮਲਾ

ਗੰਗਾਪੁਰ (ਕਰਨਾਟਕਾ) ਤੋਂ ਜਨਕਪੁਰ ਪਿੰਡ ਨੂੰ ਜਾਂਦੇ ਰਾਹ ਤੇ ਇੱਕ ਮੰਦਿਰ ਦਾ ਨਿਰਮਾਣ ਕਾਰਜ ਚੱਲ ਰਿਹਾ ਸੀ। ਉੱਥੇ ਰਾਮ ਸਹਾਏ ਵੱਲੋਂ ਹਵਨ ਯੱਗ ਕਰਵਾਇਆ ਜਾ ਰਿਹਾ ਸੀ ਅਤੇ ਹਵਨ ਕਰ ਰਹੇ ਸਨ— ਪੰਡਿਤ ਮਨੋਜ ਉਪਾਧਿਆਏ। ਹਵਨ ਨਾਲ ਪੈਦਾ ਹੋਏ ਧੂੰਏ ਨਾਲ ਕੋਲ ਹੀ ਸਥਿਤ ਰੁੱਖ ਤੇ ਲੱਗੇ ਸ਼ਹਿਦ ਦੇ ਛੱਤੇ ਤੇ ਬੈਠੀਆਂ ਮੱਖੀਆਂ ਇਕੱਠਿਆਂ ਵੱਡੀ ਗਿਣਤੀ ਵਿਚ ਉੱਡ ਕੇ ਲੋਕਾਂ ਤੇ ਟੁੱਟ ਪਈਆਂ। ਕੁੱਝ ਲੋਕ ਤਾਂ ਭੱਜ ਗਏ ਪਰ ਮਨੋਜ ਉਪਾਧਿਆਏ ਨੇ ਆਪਣੇ ਉੱਪਰ ਸਾਫੀ ਲੈ ਕੇ ਹਵਨ ਕਰਵਾਉਣਾ ਜਾਰੀ ਰੱਖਿਆ। ਥੋੜ੍ਹੇ ਸਮੇਂ ਵਿਚ ਮੱਖੀਆਂ ਉਸ ਤੇ ਭਾਰੂ ਪੈ ਗਈਆਂ ਅਤੇ ਉਸ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ। ਜਦੋਂ ਉਹ ਭੱਜਿਆ ਤਾਂ ਉਸ ਦੇ ਸਰੀਰ ਵਿਚ ਕਾਫ਼ੀ ਜ਼ਹਿਰ ਫੈਲ ਚੁੱਕਾ ਸੀ, ਕੁੱਝ ਹੀ ਦੂਰੀ ਤੇ ਜਾ ਕੇ ਉਹ ਡਿੱਗ ਪਿਆ ਅਤੇ ਉਸ ਦੀ ਮੌਤ ਹੋ ਗਈ। ਇਕ ਦਰਜਨ ਤੋਂ ਵੱਧ ਹੋਰ ਲੋਕਾਂ ਦੇ ਵੀ ਡੰਗ ਵੱਜੇ ਸਨ, ਪਰ ਉਹਨਾਂ ਨੇ ਸਮੇਂ ਸਿਰ ਭੱਜ ਕੇ ਜਾਨ ਬਚਾ ਲਈ।

**ਨਿਊਜ਼ ਨੈਟਵਰਕ**

*ਯਕੀਨਨ ਕਿਸੇ ਮਨੁੱਖ ਦੀ ਮੌਤ ਦੁਖਦਾਈ ਗੱਲ ਹੈ ਪਰ ਅੱਖਾਂ ਤੇ ਬੰਨ੍ਹੀ ਅੰਧਵਿਸ਼ਵਾਸਾਂ/ਲਾਲਚ ਦੀ ਪੱਟੀ ਵੀ ਵਿਚਾਰਨ ਯੋਗ ਮਸਲਾ ਹੈ।* *–ਸੰਪਾਦਕ*

### ਬਾਬੇ ਅਤੇ ਕਮੇਟੀ ਮੈਂਬਰਾਂ ਖਿਲਾਫ਼ ਠੱਗੀ ਦਾ ਕੇਸ ਦਰਜ

ਸੰਦੌੜ : ਧਰਮ ਦੀ ਆੜ ਵਿਚ ਅਖੰਡ ਪਾਠ ਦੀ ਭੇਂਟਾ ਦੇ ਨਾਂ ਤੇ ਲੋਕਾਂ ਦੇ ਪੈਸੇ ਕਈ ਗੁਣਾਂ ਕਰਨ ਨਾਲ ਚਰਚਾ ਵਿਚ ਆਏ ਬਾਬੇ ਗੁਰਮੇਲ ਸਿੰਘ ਖਿਲਾਫ਼ ਸੰਦੌੜ (ਸੰਗਰੂਰ) ਪੁਲਿਸ ਨੇ ਆਖਰਕਾਰ ਕਾਰਵਾਈ ਕਰਨ ਲਈ ਮਜ਼ਬੂਰ ਹੁੰਦੇ ਹੋਏ ਠੱਗੀ ਦਾ ਕੇਸ ਦਰਜ ਕੀਤਾ ਹੈ। ਪੁਲਿਸ ਨੇ ਇਸ ਕੇਸ ਵਿਚ ਗੁਰਦੁਆਰਾ ਕਮੇਟੀ ਦੇ ਤਿੰਨ ਮੈਂਬਰਾਂ ਨੂੰ ਵੀ ਨਾਮਜਦ ਕੀਤਾ ਹੈ। ਦਵਿੰਦਰ ਸਿੰਘ ਕੁਠਾਲਾ ਵੱਲੋਂ ਪੁਲਿਸ ਨੂੰ ਆਪਣੇ ਨਾਲ ਹੋਈ ਠੱਗੀ ਸੰਬੰਧੀ ਲਿਖਤੀ ਸ਼ਿਕਾਇਤ ਦਿੱਤੀ ਗਈ ਸੀ। ਸ਼ਿਕਾਇਤ ਕਰਤਾ ਨੇ ਦੋਸ਼ ਲਾਇਆ ਸੀ ਕਿ ਬਾਬਾ ਗੁਰਮੇਲ ਸਿੰਘ ਅਤੇ ਕਮੇਟੀ ਮੈਂਬਰਾਂ ਵੱਲੋਂ ਅਖੰਡ ਪਾਠ ਦੇ ਨਾਮ ਤੇ ਲੋਕਾਂ ਕੋਲੋਂ ਵੱਖ-ਵੱਖ ਸਕੀਮਾਂ ਤਹਿਤ ਧੋਖੇ ਨਾਲ ਸਵੈ ਘੋਸ਼ਣਾ ਪੱਤਰ ਲਏ ਗਏ ਅਤੇ ਰਸੀਦਾਂ ਕੱਟ ਕੇ ਪੈਸੇ ਕਈ ਗੁਣਾ ਕਰਨ ਦਾ ਝਾਂਸਾ ਦਿੱਤਾ ਗਿਆ। ਇਸ ਗੁਰਦੁਆਰੇ ਵਿਚ ਹੋਈ ਕੁੱਟਮਾਰ ਦੇ ਮਾਮਲੇ ਤੇ ਪਹਿਲਾਂ ਵੀ ਬਾਬਾ ਗੁਰਮੇਲ ਸਿੰਘ ਅਤੇ ਖਜ਼ਾਨਚੀ ਹਾਕਮ ਸਿੰਘ ਸਮੇਤ ਦਰਜਨਾਂ ਲੋਕਾਂ ਖਿਲਾਫ਼ ਕੇਸ ਦਰਜ ਹੋਇਆ ਹੈ। ਬਾਬੇ ਵੱਲੋਂ ਲੋਕਾਂ ਨੂੰ ਦਿੱਤੀ ਗਈ ਰਕਮ ਕਈ ਗੁਣਾਂ ਕਰਕੇ ਵਾਪਸ ਦੇਣ ਦਾ ਦਾਅਵਾ ਕੀਤਾ ਗਿਆ ਸੀ ਪਰ ਉਸ ਨੇ ਪਿਛਲੇ ਕਈ ਮਹੀਨਿਆਂ ਤੋਂ ਕਿਸੇ ਨੂੰ ਕੋਈ ਪੈਸਾ ਨਹੀਂ ਮੋੜਿਆ ਅਤੇ ਖ਼ੁਦ ਲੰਬੇ ਸਮੇਂ ਤੋਂ ਰੂਪੋਸ਼ ਚੱਲ ਰਿਹਾ ਸੀ।

**(ਪੰਜਾਬੀ ਟ੍ਰਿਬਿਊਨ)**

### ਬਦਾਯੂੰ ਵਿਚ ਮੰਦਰ ਗਈ ਔਰਤ ਦਾ ਬਲਾਤਕਾਰ ਮਗਰੋਂ ਕਤਲ :

ਬਦਾਯੂੰ (ਯੂ.ਪੀ.) ਦੇ ਉਘੈਤੀ ਥਾਣਾ ਖੇਤਰ ਦੇ ਇੱਕ ਪਿੰਡ ਵਿਚ ਮੰਦਰ ਵਿਚ ਪੂਜਾ ਕਰਨ ਲਈ ਗਈ ਇਕ ਆਂਗਨਵਾੜੀ ਵਰਕਰ ਦਾ ਸਮੂਹਿਕ ਬਲਾਤਕਾਰ ਮਗਰੋਂ ਕਤਲ ਕਰ ਦਿੱਤਾ ਗਿਆ ਹੈ। ਇਸ ਕੇਸ ਵਿਚ ਮੰਦਰ ਦੇ ਮਹੰਤ ਸਣੇ ਤਿੰਨ ਹੋਰ ਵਿਅਕਤੀਆਂ ਖਿਲਾਫ਼ ਸਮੂਹਿਕ ਬਲਾਤਕਾਰ ਅਤੇ ਕਤਲ ਦਾ ਕੇਸ ਦਰਜ ਕੀਤਾ ਗਿਆ ਹੈ। ਪੋਸਟ ਮਾਰਟਮ ਰਿਪੋਰਟ ਵਿਚ ਬਲਾਤਕਾਰ ਦੀ ਪੁਸ਼ਟੀ ਹੋਈ ਹੈ।

**(ਪੰਜਾਬੀ ਟ੍ਰਿਬਿਊਨ)**

---

*ਪੰਨਾ 23 ਦਾ ਬਾਕੀ*

✶ ਆਪਣੀ ਪੂਰੀ ਨੀਂਦ ਲਈ ਜਾਵੇ। ਉਨੀਂਦਰੇ ਕਿਸੇ ਕੰਮ ਨੂੰ ਹੱਥ ਨਾ ਪਾਇਆ ਜਾਵੇ।

✶ ਪਾਣੀ ਜਿਆਦਾ ਪੀਤਾ ਜਾਵੇ।

✶ ਸਾਈਕਲ-ਸਕੂਟਰ ਨੂੰ ਇਕੱਲਿਆ ਨਾ ਚਲਾਇਆ ਜਾਵੇ।

✶ ਦੌਰੇ ਪੈਣ ਦੇ ਸ਼ੁਰੂਆਤੀ ਪਲਾਂ ਨੂੰ ਧਿਆਨ ਨਾਲ ਪਛਾਣਨਾ ਸਿਖਣਾ ਚਾਹੀਦਾ ਹੈ ਤਾਂ ਜੋ ਗੰਭੀਰ ਹਾਲਤ ਤੋਂ ਪਹਿਲਾਂ ਸੰਭਲਿਆ ਜਾ ਸਕੇ।

✶ ਅੱਗ ਜਾਂ ਬਿਜਲੀ ਵਰਗੇ ਖਤਰਨਾਕ ਕੰਮਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ।

✶ ਖਾਣਾ ਨਿਅਮਿਤ ਖਾਧਾ ਜਾਵੇ। ਖਾਲੀ ਪੇਟ ਨਾ ਰਹੋ ਅਤੇ ਦਿਮਾਗ ਨੂੰ ਉਕਸਾਊ ਖਾਣਿਆਂ ਤੋਂ ਪਰਹੇਜ਼ ਕੀਤਾ ਜਾਵੇ ਜਿਵੇਂ ਚਾਹ-ਕਾਫੀ, ਜਿਆਦਾ ਨਮਕ ਅਤੇ ਮਸਾਲੇ, ਮਿੱਠਾ ਅਤੇ ਮਿਠਾਈਆਂ ਅਤੇ ਚਾਕਲੇਟ ਆਦਿ।

ਸ਼ਰਾਬ ਦੀ ਵਰਤੋਂ ਤੋਂ ਦੂਰ ਰਿਹਾ ਜਾਵੇ।

ਤਣਾਅ ਦੀ ਹਾਲਤ ਪੈਦਾ ਹੋਣ ਤੋਂ ਸੁਚੇਤ ਰਿਹਾ ਜਾਵੇ।

**98158-08506**




## ਬੀਜ ਜੋ ਅਜੇ ਉਗਣਾ ਹੈ

*ਦੇਵਨੀਤ*

ਭਗਤ ਸਿੰਘ ਨੌਜਵਾਨ ਹੈ
ਸਿਰ ਫਿਰਿਆ
ਜਜ਼ਬਾਤੀ ਹੈ, ਗਰਮ-ਖ਼ੂਨ ਹੈ
ਜੋਸ਼ ਕੋਲ ਹੋਸ਼ ਨਹੀਂ ਹੁੰਦੀ
ਹਕੀਕਤਾਂ ਨਹੀਂ ਵਾਚਦੇ ਬੱਚੇ
ਬੱਸ ਅੜ ਜਾਂਦੇ ਹਨ
ਇਹ ਟਿੱਪਣੀਆਂ ਗਰਜ ਪ੍ਰਸਤਾਂ ਦੀਆਂ ਹਨ।
ਇਹ ਨਹੀਂ ਕਿ ਉਹ ਨਹੀਂ ਜਾਣਦੇ
ਭਗਤ ਸਿੰਘ ਕਿਸ ਗੱਲ ਦਾ ਨਾਂ ਹੈ
ਜਾਣਦੇ ਹਨ
ਡਰ ਜਾਂਦੇ ਹਨ - ਸੋਚਦੇ ਤਾਂ ਹਨ - ਬੋਲਦੇ ਨਹੀਂ
ਉਨ੍ਹਾਂ ਨੂੰ ਪਤਾ ਹੈ - ਬੋਲੇ ਤਾਂ
ਐਡੇ ਵੱਡੇ ਰਾਸ਼ਟਰ ਦਾ ਬਾਪੂ ਕੌਣ ਬਣੇਗਾ
ਚਾਚਿਉਂ ਬਾਹਰਾ ਰਹਿ ਜਾਵੇਗਾ ਭਾਰਤ।
ਗੁਲਾਬ ਦੇ ਫ਼ੁੱਲ
ਕੋਟ ਦੀ ਜੇਬ ਞਚ ਨਹੀਂ ਉਗਣਗੇ
ਮਜ਼ਦੂਰਾਂ ਦੀ ਮੁਸਕਾਨ ਞਚ ਖਿਲਣਗੇ।
ਉਨ੍ਹਾਂ ਦੀ ਲੋੜ ਹੈ
ਕਾਨਪੁਰੀ ਚੱਪਲਾਂ ਦੀ ਲਤੜ ਞਚ
ਨਹੀਂ ਉਗਣ ਦੇਣਾ ਉਹ ਬੀਜ
ਅੰਕੁਰਿਤ ਹੈ ਜੋ
ਭਗਤ ਸਿੰਘ ਅੰਦਰ।
ਗੋਲ ਗੋਲ ਘੁੰਮਦੀ ਤੱਕਲੀ ਦੀ
ਸਫ਼ਲ ਚਾਲ ਞਤੇ
ਧਰਤੀ ਰੋ ਪਈ
ਭਗਤ ਸਿੰਘ ਧਰਤ ਨੂੰ
ਨਤਮਸਤਕ ਹੋਇਆ :
ਹੇ ਮਾਂ ! ਬੀਜ ਹੈ ਅਜੇ ਕਾਇਮ
ਜ਼ਰੂਰ ਕਦੇ ਪੁੰਗਰੇਗਾ
ਤੇਰੇ ਅੰਦਰ।

## ਭਗਤ ਸਿੰਘ ਹੋਣ ਦਾ ਅਰਥ

*ਕਰਮਜੀਤ ਸਕਰੁੱਲਾਂਪੁਰੀ*

ਭਗਤ ਸਿੰਘ ਹੋਣ ਦਾ ਅਰਥ
ਲੋਟੂ ਨਿਜਾਮ ਵਿੱਚ
ਬੁੱਤ ਹੋਣਾ ਨਹੀਂ ਹੁੰਦਾ
ਉਸਦਾ ਅਰਥ
ਲੜ ਛੱਡਵੀਂ ਪੱਗ ਵਾਲਾ ਸਿਰ ਵੀ ਨਹੀਂ ਹੁੰਦਾ
ਨਾ ਹੀ ਉਸਦਾ ਅਰਥ
ਟੋਪ ਹੇਠਲਾ ਸਿਰ ਹੁੰਦੈ
ਨਾ ਹੀ ਉਸਦਾ ਅਰਥ
ਦੇਸ਼ਾਂ, ਕੌਮਾਂ,ਧਰਮਾਂ ਤੇ
ਜਾਤਾਂ ਪਾਤਾਂ ਦੀਆਂ ਵਲਗਣਾਂ ਵਿੱਚ
ਕੈਦ ਹੋ ਕੇ ਰਹਿ ਜਾਣਾ ਹੁੰਦੈ।
ਭਗਤ ਸਿੰਘ ਹੋਣ ਦਾ ਅਰਥ ਤਾਂ
ਆਪਣਾ ਹੀ ਬੁੱਤ ਤੋੜ ਕੇ
ਸੁਖਦੇਵ, ਰਾਜਗੁਰੂ ਹੁਰਾਂ ਨਾਲ
ਜਥੇਬੰਦ ਹੋਣਾ
ਤੇ ਜਥੇਬੰਦ ਕਰਨਾ ਹੁੰਦਾ ਹੈ।
ਪੱਗ ਤੇ ਟੋਪ ਹੇਠਲੇ ਸਿਰ ਅੰਦਰ
ਯੁੱਗ ਪਲਟਾਊ ਸੋਚ ਦਾ
ਉਦੈ ਹੋਣਾ ਹੁੰਦਾ ਹੈ
ਜਿਹੜੀ ਸੋਚ ਦਸਦੀ ਹੈ
ਲੋਕਾਂ ਤੇ ਜੋਕਾਂ ਵਿਚਲਾ ਫਰਕ।
ਧਰਮਾਂ, ਜਾਤਾਂ, ਦੇਸ਼ਾਂ, ਬੋਲੀਆਂ
ਤੇ ਖਿੱਤਿਆਂ ਨੂੰ ਚੀਰਦੀ
ਦਿੰਦੀ ਹੈ ਬ੍ਰਹਿਮੰਡ ਤੱਕ ਦੀ ਸੋਝੀ
ਜਿਸ ਨਾਲ ਸਮਝ ਆ ਜਾਂਦੈ
ਲੁੱਟ ਦਾ ਸਾਰਾ ਗਣਿਤ।
ਕੁੱਬੀ ਹੋਈ ਰੀੜ ਦੀ ਹੱਡੀ
ਮੁੜ ਸਿੱਧੀ ਹੋ ਜਾਂਦੀ ਹੈ
ਕੱਛਾਂ ਵਿੱਚ ਲੁਕੇ ਹੋਏ ਹੱਥ
ਬਣ ਜਾਂਦੇ ਹਨ
ਤਣੇ ਹੋਏ ਮੁੱਕੇ
ਤੇ ਫਿਰ
ਬੁਲੰਦ ਆਵਾਜ ਨਿਕਲਦੀ ਹੈ
'ਇਨਕਲਾਬ ਜਿੰਦਾਬਾਦਞ
ਇੰਞ ਭਗਤ ਸਿੰਘ ਦੇ ਅਰਥ
ਹਵਾ ਵਿੱਚ ਫੈਲ ਜਾਂਦੇ ਹਨ।

94632 89212

*ਸਾਡੇ ਸਮਿਆਂ ਵਿੱਚ...*
*(ਲੜੀਵਾਰ)*

# ਜੇਲ੍ਹਾਂ 'ਚ ਬੰਦ ਬੁੱਧੀਜੀਵੀ



**ਤਰਸੇਮ ਲਾਲ ਧੂਰੀ**



**ਵਰਨੌਨ ਗੰਜਾਲਵੇਜ਼**

28 ਅਗਸਤ 2018 ਨੂੰ 63 ਸਾਲਾਂ ਵਰਨੌਨ ਗੰਜਾਲਵੇਜ਼ ਦੀ ਗ੍ਰਿਫ਼ਤਾਰੀ ਤੋਂ ਬਾਅਦ ਉਸ ਦੇ ਬੇਟੇ 'ਸਾਗਰੜ ਵੱਲੋਂ ਕਹੇ ਗਏ ਸ਼ਬਦ ਰਾਜ ਸੱਤਾ ਦੀ ਅਸਲੀਅਤ ਤੋਂ ਪਰਦਾ ਚੁੱਕ ਦਿੰਦੇ ਹਨ। ਉਸ ਨੇ ਕਿਹਾ, "ਆਪਣੇ ਵਿਚਾਰ ਪ੍ਰਗਟ ਕਰਨ ਅਤੇ ਵਿਰੋਧ ਦਰਜ ਕਰਵਾਉਣ ਦੀ ਖੁੱਲ ਕੇਵਲ ਵਿਖਾਵਾ ਹੈ। ਜੇ ਤੁਸੀਂ ਆਪਣੇ ਆਦਰਸ਼ਾਂ ਨੂੰ ਕਾਇਮ ਰੱਖਦੇ ਹੋਏ, ਰਾਜਸੱਤਾ ਤੋਂ ਸਵਾਲ ਪੁੱਛਦੇ ਹੋ, ਉਸਦੇ ਅਧਿਕਾਰਾਂ ਨੂੰ ਚੁਣੌਤੀ ਦਿੰਦੇ ਹੋ ਤਾਂ ਤੁਹਾਨੂੰ ਤੁਰੰਤ ਗ੍ਰਿਫ਼ਤਾਰ ਕਰ ਲਿਆ ਜਾਵੇਗਾ ੜੜ

ਵਰਨੌਨ ਮੁੰਬਈ ਦੇ ਇਲਾਕੇ ਦੇ ਪ੍ਰਮੁੱਖ ਕਾਲਜਾਂ ਵਿਚ ਪੜ੍ਹਾਉਂਦਾ ਰਿਹਾ ਹੈ। ਉਹ ਪ੍ਰਸਿੱਧ ਸਮਾਜ ਸ਼ਾਸਤਰੀ ਹੈ। ਫ਼ਰਕ ਸਿਰਫ ਐਨਾ ਹੈ ਕਿ ਉਹ ਜੋ ਪੜ੍ਹਾਉਂਦਾ ਹੈ, ਸਮਾਜ ਵਿਚ ਉਸ ਨੂੰ ਲਾਗੂ ਕਰਨ ਦਾ ਯਤਨ ਵੀ ਕਰਦਾ ਹੈ। ਉਹ ਦਲਿਤਾਂ ਅਤੇ ਆਦਿਵਾਸੀਆਂ ਦੀ ਮਾੜੀ ਹਾਲਤ ਬਾਰੇ ਸਿਰਫ਼ ਲੇਖ ਨਹੀਂ ਲਿਖਦਾ, ਉਹਨਾਂ ਦੀ ਹਾਲਤ ਸੁਧਾਰਨ ਲਈ ਉਪਰਾਲੇ ਵੀ ਕਰਦਾ ਹੈ। ਉਹ ਚੰਦਰਪੁਰ ਇਲਾਕੇ ਵਿੱਚ ਅਜਿਹੇ ਹੀ ਕਾਰਜ ਕਰਦਾ ਹੁੰਦਾ ਸੀ। 19 ਅਗਸਤ 2007 ਨੂੰ ਮਹਾਰਾਸ਼ਟਰ ਦੇ ਦਹਿਸ਼ਤਗਰਦੀ ਵਿਰੋਧੀ ਦਸਤੇ (ਏ ਟੀ ਐੱਸ) ਵੱਲੋਂ ਉਸ ਨੂੰ ਉਸ ਦੇ ਅੰਧੇਹੀ ਇਲਾਕੇ ਵਿੱਚ ਸਥਿਤ ਛੋਟੇ ਜਿਹੇ ਘਰੋਂ ਗ੍ਰਿਫਤਾਰ ਕਰ ਲਿਆ ਗਿਆ। ਉਸ ਉੱਪਰ ਧਮਾਕਾਖੇਜ ਸਮੱਗਰੀ ਰੱਖਣ ਅਤੇ ਉੱਚ ਕੋਟੀ ਨਕਸਲੀ ਹੋਣ ਦੇ ਦੋਸ਼ ਮੁਕਰਰ ਕੀਤੇ ਗਏ। ਜਦੋਂ ਜਮਹੂਰੀ ਲੋਕਾਂ ਦਾ ਇੱਕ ਵਫ਼ਦ ਉਸ ਵੇਲੇ ਦੇ ਮਹਾਂਰਾਸ਼ਟਰ ਦੇ ਗ੍ਰਹਿ ਮੰਤਰੀ ਪਾਟਿਲ ਨੂੰ ਮਿਲਿਆ ਤਾਂ ਏ ਟੀ ਐੱਸ ਨੇ ਉਸ ਦੇ ਖਾਤੇ ਵਿਚ ਬਹੁਤ ਸਾਰੇ ਮਾਓਵਾਦੀ ਫੰਡ ਆਏ ਹੋਣ ਦੀ ਗੱਲ ਕਹੀ ਅਤੇ ਯੂ.ਏ.ਪੀ.ਏ. ਦੀਆਂ ਵੱਖ-ਵੱਖ ਧਾਰਾਵਾਂ ਅਧੀਨ 20 ਕੇਸ ਦਰਜ ਕਰ ਦਿੱਤੇ ਗਏ। ਛੇ ਸਾਲ ਜੇਲ੍ਹ ਵਿੱਚ ਰਿਹਾ। 2013 ਵਿਚ 17 ਕੇਸਾਂ ਵਿਚੋਂ ਬਰੀ ਹੋ ਗਏ ਅਤੇ ਬਾਹਰ ਆ ਗਏ। ਕੋਈ ਵੀ ਕੇਸ ਸਾਬਤ ਤਾਂ ਕੀ ਹੋਣਾ ਸੀ।

ਧਮਾਕੇ ਖੇਜ਼ ਸਮੱਗਰੀ ਦਾ ਸਰਕਾਰੀ ਮਾਹਰ ਇਸ ਗੱਲ ਤੋਂ ਹੈਰਾਨ ਸੀ ਕਿ ਉਸ ਦੇ ਤੀਲਾਂ ਵਾਲੀ ਡੱਬੇ ਜਿੱਡੇ ਛੋਟੇ ਜਿਹੇ ਕਮਰੇ ਵਿਚ ਐਨੀ ਸਮੱਗਰੀ ਕਿਵੇਂ ਰੱਖੀ ਜਾ ਸਕਦੀ ਹੈ ਜੋ ਪੂਰੇ ਸਟੇਸ਼ਨ ਨੂੰ ਉਡਾ ਦੇਵੇ। ਜਿਹੜੇ ਫੰਡਾਂ ਦੀ ਗੱਲ ਕੀਤੀ ਜਾ ਰਹੀ ਸੀ, ਉਹ ਉਸ ਦੇ ਨਾਲ ਦੇ ਸਹਿ ਦੋਸ਼ੀ ਵਲੋਂ ਅਦਾਲਤੀ ਹੁਕਮਾਂ ਅਧੀਨ ਉਸ ਦੇ ਖਾਤੇ ਵਿਚ ਟਰਾਂਸਫਰ ਕੀਤੇ ਫੰਡ ਸਨ। ਸਰਕਾਰ ਕਿਸ ਢੰਗ ਨਾਲ ਪੜ੍ਹੇ ਲਿਖੇ ਬੁੱਧੀਜੀਵੀਆਂ ਤ਼ਤੇ ਝੂਠੇ ਕੇਸ ਮੜ੍ਹਦੀ ਹੈ, ਉਸ ਦੀ ਇਹ ਮਿਸਾਲ ਹੈ।

ਜੇਲ੍ਹ ਵਿੱਚ ਰਹਿ ਕੇ ਉਹਨਾਂ ਨੇ ਲਿਖਣ ਦੀ ਮੁਹਾਰਤ ਹਾਸਲ ਕੀਤੀ। 2013 ਤੋਂ ਬਾਅਦ ਉਹ ਅਰੁਨ ਫਰੇਰਾ ਨਾਲ ਮਿਲਕੇ ਲਗਾਤਾਰ ਲਿਖ ਰਹੇ ਹਨ। ਉਹ ਮੁੱਖ ਰੂਪ ਵਿੱਚ ਦਲਿਤਾਂ ਅਤੇ ਆਦਿਵਾਸੀਆਂ ਦੇ ਜਮਹੂਰੀ ਹੱਕਾਂ ਬਾਰੇ ਲਿਖਦੇ ਹਨ। ਉਹ ਭਾਰਤ ਖਾਸ ਕਰ ਮਹਾਰਾਸ਼ਟਰ ਦੀਆਂ ਜੇਲ੍ਹਾਂ ਦੀਆਂ ਅਣਮਨੁੱਖੀ ਹਾਲਤਾਂ ਬਾਰੇ ਵੀ ਲਗਾਤਾਰ ਲਿਖ ਰਹੇ ਹਨ। ਉਹ ਯੂ.ਏ.ਪੀ.ਏ. ਰੱਦ ਕਰਨ ਲਈ ਮੁਹਿੰਮ ਚਲਾ ਰਹੇ ਹਨ। 6 ਜੂਨ 2018 ਨੂੰ ਜਦੋਂ ਭੀਮਾ ਕੋਰੇਗਾਓਂ ਦੀ ਘਟਨਾ ਤੋ ਬਾਅਦ ਪੰਜ ਬੁੱਧੀਜੀਵੀਆਂ ਅਤੇ ਜਮਹੂਰੀ ਕਾਰਕੁੰਨਾਂ ਨੂੰ ਗ੍ਰਿਫਤਾਰ ਕੀਤਾ ਗਿਆ ਤਾਂ ਉਹਨਾਂ ਟਿੱਪਣੀ ਕੀਤੀ ਕਿ ਇਹ ਸਰਕਾਰ ਦਾ ਲੋਕਾਂ ਅੰਦਰ ਸਨਸਨੀ ਪੈਦਾ ਕਰਨ ਅਤੇ ਧਮਕਾਉਣ ਵਾਲਾ ਕਾਰਨਾਮਾ ਹੈ, ਭੀਮਾ ਕੋਰੇ ਗਾਉਂ ਦੇ ਅਸਲੀ ਹਿੰਦੂਤਵੀ ਅਨਸਰਾਂ ਨੂੰ ਬਚਾਉਣ ਦੀ ਸਾਜ਼ਿਸ਼ ਹੈ ਜਿੰਨ੍ਹਾਂ ਨੇ ਦਲਿਤਾਂ ਦੇ ਇਕੱਠ ਵਿੱਚ ਖਲਲ ਪਾ ਕੇ ਉਹਨਾਂ ਨੂੰ ਡਰਾਉਣ ਧਮਕਾਉਣ ਅਤੇ ਮਾਰਣ ਵਰਗਾ ਘਿਨਾਉਣਾ ਕਾਰਾ ਕੀਤਾ। ਪ੍ਰਧਾਨ ਮੰਤਰੀ ਨੂੰ ਮਾਰਣ ਦੀ ਸਾਜ਼ਿਸ਼ ਦਾ ਬਹਾਨਾ ਸਿਰਫ਼ ਸਨਸਨੀ ਪੈਦਾ ਕਰਨਾ ਹੀ ਹੈ।

ਉਹਨਾਂ ਦੀ ਪਤਨੀ ਸ਼ੁਸਾਨ ਅਬਰਾਹਾਮ ਅਨੁਸਾਰ ਸਰਕਾਰੀ ਦਬਾਓ ਅਧੀਨ ਪੁਲਿਸ ਉਹਨਾਂ ਦੇ ਘਰ ਵੀ ਛਾਪੇ ਮਾਰ ਰਹੀ ਸੀ। ਆਖ਼ਰਕਾਰ ਉਹਨਾਂ ਨੂੰ ਵੀ 28 ਅਗਸਤ 2018 ਨੂੰ ਗ੍ਰਿਫਤਾਰ ਕਰ ਲਿਆ ਗਿਆ। ਜਮਹੂਰੀ ਹਲਕੇ ਪੁੱਛਦੇ ਹਨ ਕਿ ਇਸ ਤਰ੍ਹਾਂ ਕਿੰਨਿਆਂ ਨੂੰ ਗ੍ਰਿਫਤਾਰ ਕਰੋਗੇ। ਲੋਕਾਂ ਦੀ ਅਵਾਜ਼ ਹੋਰ ਤਿੱਖੀ ਹੁੰਦੀ ਜਾਣੀ ਹੈ।



**ਮਹੇਸ਼ ਰਾਊਤ**

32 ਸਾਲਾਂ ਨੌਜਵਾਨ ਮਹੇਸ਼ ਰਾਊਤ ਮੁੰਬਈ ਦੇ ਟਾਟਾ ਇੰਸਟੀਚਿਊਟ ਆਫ਼ ਸੋਸ਼ਲ ਸਾਇੰਸਜ਼ (TISS) ਦਾ

ਵਿਦਿਆਰਥੀ ਰਿਹਾ ਹੈ। ਉਹ ਪ੍ਰਧਾਨ ਮੰਤਰੀ ਪੇਂਡੂ ਵਿਕਾਸ ਵਜੀਫ਼ਾ ਪ੍ਰਾਪਤ ਕਰਨ ਵਾਲਾ ਸਭ ਤੋਂ ਛੋਟੀ ਉਮਰ ਦਾ ਵਿਦਿਆਰਥੀ ਹੈ। ਪੜ੍ਹਾਈ ਪੂਰੀ ਕਰਨ ਬਾਅਦ ਉਸ ਨੇ ਜੋ ਪੜ੍ਹਿਆ ਸੀ ਉਸ ਨੂੰ ਸਮਾਜ ਵਿੱਚ ਲਾਗੂ ਕਰਨ ਦੀ ਇੱਛਾ ਨਾਲ ਆਦਿਵਾਸੀ ਲੋਕਾਂ ਵਿੱਚ ਰਹਿ ਕੇ ਕੰਮ ਕਰਨਾ ਸ਼ੁਰੂ ਕੀਤਾ। ਉਹ ਜੰਗਲਾਂ ਦੀ ਕਟਾਈ ਦਾ ਆਦਿਵਾਸੀਆਂ ਨਾਲ ਲੱਗ ਕੇ ਵਿਰੋਧ ਕਰਦਾ। ਉਹ ਬੇਲੋੜੇ ਖਨਣ ਦਾ ਵੀ ਵਿਰੋਧੀ ਸੀ।ਉਹ ਕੁਦਰਤੀ ਤੌਰ ਤਰੀਕਿਆਂ ਨਾਲ ਜੰਗਲਾਂ ਦੀ ਦੇਖਭਾਲ ਕਰਨ ਦੇ ਆਦਿਵਾਸੀ ਤਰੀਕਿਆਂ ਦਾ ਕਾਇਲ ਸੀ। ਉਸਨੇ ਆਦਿ ਵਾਸੀ ਸਕੂਲ ਵਿਚ ਪੜ੍ਹਾਉਣ ਦਾ ਕਾਰਜ ਵੀ ਕੀਤਾ। ਉਹ ਆਪ ਵੀ "ਪਿਛੜੀਆਂੜਜ਼, "ਆਦਿਵਾਸੀੜਜ਼ ਜਾਤੀ ਨਾਲ ਸਬੰਧਤ ਹੈ। ਉਸ ਦੀ ਪਹਿਲ ਤੇ ਆਦਿਵਾਸੀਆਂ ਨੇ ਤੇਂਦੂ ਪੱਤਾ ਵਿਚੋਲਿਆਂ ਤੋਂ ਬਿਨ੍ਹਾਂ ਸਿੱਧਾ ਬਜ਼ਾਰ ਵਿੱਚ ਵੇਚਣ ਦੀ ਲਹਿਰ ਆਰੰਭ ਕੀਤੀ।

ਉਸ ਦੇ ਕੀਤੇ ਹੋਏ ਕੰਮਾਂ ਦਾ ਜ਼ਿਕਰ ਕਰਦੇ ਹੋਏ ਇਲਾਕੇ ਦੇ ਲੋਕਾਂ ਨੇ ਉਸ ਦੀ ਰਿਹਾਈ ਲਈ ਦਸਤਖਤੀ ਮੁਹਿੰਮ ਸ਼ੁਰੂ ਕੀਤੀ ਹੋਈ ਹੈ।ਉਹ ਆਪਣੇ ਆਗੂ ਲਈ ਪੁਸਤਕਾਂ ਇਕੱਠੀਆਂ ਕਰਕੇ ਭੇਜਦੇ ਹਨ।

ਉਹ ਗਰਾਮ ਸਭਾਵਾਂ ਦੇ ਸ਼ਕਤੀਕਰਨ, ਉਨ੍ਹਾਂ ਦੇ ਏਕੀਕਰਨ ਲਈ ਗੰਭੀਰਤਾ ਨਾਲ ਯਤਨ ਕਰਦੇ ਸਨ। ਉਹ ਸਾਰੀਆਂ ਗਰਾਮ ਸਭਾਵਾਂ ਨੂੰ ਇਕੱਠਾ ਕਰਕੇ ਫੈਡਰਲ ਗਰਾਮ ਸਭਾ ਸੰਗਠਨ ਬਨਾਉਣ ਦਾ ਯਤਨ ਕਰ ਰਹੇ ਹਨ ਤਾਂ ਜੋ ਪਿੰਡਾਂ ਦੇ ਸੁਤੰਤਰ ਵਿਕਾਸ ਲਈ ਉਪਰਾਲੇ ਕੀਤੇ ਜਾ ਸਕਣ ਅਤੇ ਕਾਰਪੋਰੇਟੀ ਗਿਰਝਾਂ ਤੋਂ ਖਹਿੜਾ ਛੁਡਵਾਇਆ ਜਾ ਸਕੇ। ਉਸ ਇਲਾਕੇ ਅੰਦਰ ਉਸ ਦੀ ਬਹੁਤ ਲੋਕ ਪ੍ਰਿਯਤਾ ਹੈ। ਲੋਕ ਉਸ ਨੂੰ 'ਅਰਬਨ ਨਕਸਲੜਜ਼ ਦਾ ਖਿਤਾਬ ਦੇਣ ੜਤੇ ਪ੍ਰੇਸ਼ਾਨ ਹਨ।

ਉਸ ਦੇ ਘਰ ਦੀ ਅਤੇ ਉਸ ਦੇ ਠਿਕਾਨਿਆਂ ਦੀ ਅਜੇ ਵੀ ਪੁਣ ਛਾਣ ਕੀਤੀ ਜਾ ਰਹੀ ਹੈ।

ਉਹ ਵਾਤਾਵਰਨ ਪੱਖੀ ਕਾਰਕੁਨਾਂ ਨਾਲ ਮਿਲਕੇ ਜਲ, ਜੰਗਲ ਅਤੇ ਜ਼ਮੀਨ ਨੂੰ ਬਚਾਉਣ ਲਈ ਤੱਤਪਰ ਰਹਿੰਦਾ ਹੈ। ਅਜਿਹੇ ਹਰਮਨ ਪਿਆਰੇ, ਵਾਤਾਵਰਨ ਪੱਖੀ, ਮਨੁੱਖਤਾ ਪੱਖੀ, ਮਨੁੱਖੀ ਅਧਿਕਾਰਾਂ ਪੱਖੀ 'ਅਸਲੀ ਇਨਸਾਨੜਜ਼ ਉੱਤੇ ਯੂ.ਏ.ਪੀ.ਏ. ਲਗਾ ਕੇ ਉਸ ਨੂੰ ਦੇਸ਼ ਲਈ ਖ਼ਤਰਾ ਕਰਾਰ ਦੇ ਕੇ ਜੇਲ੍ਹਾਂ ਵਿਚ ਬੰਦ ਕਰਨਾ ਘੋਰ ਅਨਿਆ ਹੈ। ਇਸ ਅਨਿਆ ਦੇ ਖ਼ਿਲਾਫ਼ ਸਮੂਹ ਸੰਵੇਦਨਸ਼ੀਲ ਲੋਕਾਂ ਦੀ ਲਾਮਬੰਦੀ ਜ਼ਰੂਰੀ ਹੈ।

**94632 18707**

*ਪੰਨਾ 8 ਦਾ ਬਾਕੀ*

ਅਤੇ ਕੋਈ ਇਸਲਾਮ ਨੂੰ ਖਤਰੇ ਵਿੱਚ ਦੱਸੇਗਾ। ਪਰ ਯਾਦ ਰੱਖ, ਤੇਰਾ ਸੰਗਠਨ ਸਿੱਖ, ਹਿੰਦੂ ਜਾਂ ਇਸਲਾਮ ਧਰਮਾਂ ਦਾ ਕੋਈ ਨੁਕਸਾਨ ਨਹੀਂ ਕਰੇਗਾ। ਸਿਰਫ਼ ਉਨ੍ਹਾਂ ਸਵਾਰਥੀ ਲੋਕਾਂ ਦਾ ਹੀ ਨੁਕਸਾਨ ਹੋਵੇਗਾ ਜੋ ਧਰਮ ਦੇ ਨਾਂ ੜਤੇ ਨਫ਼ਰਤ, ਈਰਖਾ ਅਤੇ ਕੜਵਾਹਟ ਫੈਲਾਉਂਦੇ ਹਨ। ਕੀ ਕੋਈ ਵੀ ਪੇਸ਼ਾ ਹੈ ਜੋ ਧਰਮ-ਨਿਰਪੇਖ ਆਧਾਰ ਉੱਤੇ ਜਥੇਬੰਦ ਨਾ ਹੋਵੇ। ਸਾਡੇ ਆਪਣੇ ਸੂਬੇ ਵਿੱਚ ਕਈ ਉਦਾਹਰਣਾਂ ਹਨਃ ਇੰਜਨੀਅਰਾਂ, ਡਾਕਟਰਾਂ, ਹਕੀਮਾਂ, ਵੈਦਾਂ, ਵਪਾਰੀਆਂ, ਵਕੀਲਾਂ ਆਦਿ ਨੇ ਧਰਮ ਦੇ ਭੇਦ-ਭਾਵ ਤੋਂ ਬਗੈਰ ਸੰਗਠਨ ਬਣਾਏ ਹੋਏ ਹਨ। ਇਹ ਹੈਰਾਨੀ ਦੀ ਗੱਲ ਹੈ ਕਿ ਜਦ ਦੁਨੀਆਂ ਦੇ ਸਭ ਤੋਂ ਵਿਸ਼ਾਲ ਅਤੇ ਪੁਰਾਣੇ ਪੇਸ਼ੇ ਦੇ ਲੋਕ ਆਪਣੇ ਆਪ ਨੂੰ ਧਰਮ ਨਿਰਪੇਖ ਲੀਹਾਂ ਉੱਤੇ ਜਥੇਬੰਦ ਕਰਨ ਲਗਦੇ ਹਨ ਤਾਂ ਪੁਜਾਰੀ, ਮੌਲਵੀ, ਗ੍ਰੰਥੀ, ਧਰਮ ਪ੍ਰਚਾਰਕ, ਮੁੱਲਾਂ, ਗਿਆਨੀ, ਵਕੀਲ, ਪੱਤਰਕਾਰ ਅਤੇ ਦੁਕਾਨਦਾਰ ਪ੍ਰੇਸ਼ਾਨ ਹੋ ਜਾਂਦੇ ਹਨ। ਇਸ ਤੋਂ ਕੋਈ ਗੱਲ ਸਮਝ ਵਿੱਚ ਆਈ ਕਿ ਨਹੀਂ? ਅਸਲ ਗੱਲ ਇਹ ਹੈ ਕਿ ਤੁਹਾਡੇ ਜਾਗਣ ਅਤੇ ਜਥੇਬੰਦ ਹੋ ਜਾਣ ਨਾਲ ਇਨ੍ਹਾਂ ਨੂੰ ਆਪਣੀ ਕਮਾਈ ਅਤੇ ਚੌਧਰ ਖੁੱਸਣ ਦਾ ਡਰ ਹੈ।

(ਲੇਖ 'ਪੰਜਾਬ ਦੇ ਕਿਸਾਨਾਂ ਦਾ ਭਵਿੱਖੜਜ਼ ਵਿੱਚੋਂ)

ਜੇਕਰ ਕਿਸਾਨ ਦੇ ਮਨ ਵਿੱਚ ਸਨਮਾਨਜਨਕ ਜੀਵਨ ਜੀਣ ਦੀ ਇੱਛਾ ਹੈ ਤਾਂ ਉਸ ਨੂੰ 20ਵੀਂ ਸਦੀ ਦੇ ਹਥਿਆਰਾਂ ਨਾਲ ਲੈਸ ਹੋਣਾ ਪਵੇਗਾ। ਜੇਕਰ ਕਿਸਾਨ ਨੂੰ ਆਪਦੀ ਹੋਂਦ ਕਾਇਮ ਰੱਖਣ ਦਾ ਕੋਈ ਖਿਆਲ ਹੈ, ਤਾਂ ਉਸ ਨੂੰ ਪੱਛਮੀ ਸਭਿਅਤਾ ਦੀ ਢਾਲ ਅਪਨਾਉਣੀ ਪਵੇਗੀ। ਹੋ ਸਕਦਾ ਹੈ ਕਿਸਾਨ ਇਹ ਪੁੱਛੇ, "ਇਹ ਵੀਹਵੀਂ ਸਦੀ ਦੇ ਹਥਿਆਰ ਕੀ ਹਨ? ਪੱਛਮੀ ਸੱਭਿਅਤਾ ਦੀ ਢਾਲ ਕੀ ਹੈ?" ਜੇ ਮੈਂ ਥੋੜ੍ਹੇ ਸ਼ਬਦਾਂ ਵਿੱਚ ਦੱਸਣਾ ਹੋਵੇ ਤਾਂ ਮੈਂ ਕਹਾਂਗਾ ਕਿ ਇਹ ਹਥਿਆਰ ਅਤੇ ਢਾਲ ਹਨਃ ਜਥੇਬੰਦੀ ਅਤੇ ਪ੍ਰਚਾਰ। ਇਨ੍ਹਾਂ ਦੋਹਾਂ ਦੇ ਵੱਖ ਵੱਖ ਰੰਗ ਅਤੇ ਆਕਾਰ ਹੁੰਦੇ ਹਨ ਜਿਹੜੇ ਸਮੇਂ ਸਮੇਂ ਹਥਿਆਰਾਂ ਅਤੇ ਢਾਲਾਂ ਦਾ ਕੰਮ ਦਿੰਦੇ ਹਨ। ਕਿਸਾਨਾਂ ਨੂੰ ਜਥੇਬੰਦ ਹੋਣਾ ਪਵੇਗਾ; ਸਰਬੱਤ ਦੇ ਭਲੇ ਲਈ ਇੱਕ ਦੂਜੇ ਦੇ ਹੋਰ ਨੇੜੇ ਆਉਣਾ ਪਵੇਗਾ। ਉਨ੍ਹਾਂ ਨੂੰ ਧਰਮ ਦੇ ਭੇਦ-ਭਾਵ ਭੁਲਾ ਦੇਣੇ ਚਾਹੀਦੇ ਹਨ; ਧਰਮ ਨੂੰ ਮੰਦਿਰਾਂ, ਮਸਜਿਦਾਂ ਅਤੇ ਗੁਰਦਵਾਰਿਆਂ ਦੀ ਚਾਰਦੀਵਾਰੀ ਤੱਕ ਸੀਮਤ ਰੱਖਣਾ ਚਾਹੀਦਾ ਹੈ।

(ਲੇਖ 'ਕਿਸਾਨਾਂ ਨੂੰ ਮੇਰਾ ਸੰਦੇਸ਼ੜਜ਼ ਵਿੱਚੋਂ)

**(ਸੋਮਾ- ਨਵੀਂ ਪੁਸਤਕਃ 'ਕਿਸਾਨਾਂ ਦਾ ਮਸੀਹਾ-ਸਰ ਛੋਟੂ ਰਾਮੜਜ਼, ਲੇਖਕ ਪ੍ਰੋ. ਬਸੰਤ ਸਿੰਘ ਬਰਾੜ, ਚੇਤਨਾ ਪ੍ਰਕਾਸ਼ਨ)**

**98767 10809**

# ਭਗਵੇਂ ਕਦਮ

2014 ਵਿਚ ਸੱਤਾ ਵਿਚ ਆਈ ਫਾਸ਼ੀਵਾਦੀ ਭਾਜਪਾ ਸਰਕਾਰ ਇੱਕ ਤੋਂ ਬਾਅਦ ਇੱਕ ਅਜਿਹਾ ਕਦਮ ਪੁੱਟ ਰਹੀ ਹੈ ਜੋ ਭਾਰਤ ਅੰਦਰ ਘੱਟ ਗਿਣਤੀਆਂ ਦੇ ਮਨ ਅੰਦਰ ਲਗਤਾਰ ਖੌਫ਼ ਪੈਦਾ ਕਰ ਰਿਹਾ ਹੈ। ਲੋਕਾਈ ਦੀਆਂ ਅਸਲ ਸਮੱਸਿਆਵਾਂ ਬੇਰੁਜ਼ਗਾਰੀ, ਗਰੀਬੀ, ਭੁੱਖਮਰੀ, ਅਨਪੜ੍ਹਤਾ ਆਦਿ ਨੂੰ ਦੂਰ ਕਰਨ ਦੀ ਥਾਂ ਇਹ ਹੁਕਮਰਾਨ ਕਾਲਪਨਿਕ ਸਮੱਸਿਆਵਾਂ, ਕਾਲਪਨਿਕ ਦੁਸ਼ਮਣ ਖੜਾ ਕਰਕੇ ਲੋਕਾਂ ਦਾ ਧਿਆਨ ਉਹਨਾਂ ਵੱਲ ਕੇਂਦਰਿਤ ਕਰ ਰਹੇ ਹਨ ਜਿਸ ਦਾ ਹਰ ਅਗਾਂਹ ਵਧੂ ਅਤੇ ਜਮਹੂਰੀਅਤ ਪਸੰਦ ਵਿਅਕਤੀ ਨੂੰ ਵਿਰੋਧ ਕਰਨਾ ਚਾਹੀਦਾ। ਇਸ ਕਾਲਮ ਅਧੀਨ ਅਦਾਰਾ ਕੇਂਦਰੀ ਹੁਕਮਰਾਨਾਂ ਵੱਲੋਂ ਕੁੱਝ ਨਵੇਂ ਲਾਗੂ ਕੀਤੇ ਫਾਸ਼ੀ ਏਜੰਡੇ ਪਾਠਕਾਂ ਦੇ ਰੂ-ਬ-ਰੂ ਕਰ ਰਿਹਾ ਹੈ। ਮੱਧ ਪ੍ਰਦੇਸ਼ ਵਿੱਚ ਲਵ ਜਹਾਦ ਵਿਰੁੱਧ ਪਾਸ ਕੀਤੇ ਆਰਡੀਨੈਂਸ ਅਤੇ ਡਰੈਗਨ ਫਰੂਟ ਦਾ ਨਾਮ ਬਦਲੇ ਜਾਣ ਸਬੰਧੀ ਸਵਰਾਜ ਬੀਰ ਜੀ ਦੀਆਂ ਲਿਖਤਾਂ ਅਤੇ ਆਨ ਲਾਈਨ ਗਊ ਵਿਗਿਆਨ ਪ੍ਰੀਖਿਆ ਬਾਰੇ ਗੁਰਮਨ ਦੀ ਲਿਖਤ ਇਸ ਸੰਦਰਭ ਵਿਚ ਪੇਸ਼ ਕੀਤੀ ਜਾ ਰਹੀ ਹੈ—ਸੰਪਾਦਕ

### ‘ਲਵ ਜਹਾਦ’ ਵਿਰੁੱਧ ਆਰਡੀਨੈਂਸ

ਮੱਧ ਪ੍ਰਦੇਸ਼ ਦੀ ਸਰਕਾਰ ਨੇ ਜਬਰਦਸਤੀ, ਧੋਖੇਬਾਜ਼ੀ, ਡਰਾ-ਧਮਕਾ ਕੇ ਜਾਂ ਵਿਆਹ ਦਾ ਲਾਰਾ ਲਾ ਕੇ ਧਰਮ ਬਦਲਣ ਵਿਰੁੱਧ ਆਰਡੀਨੈਂਸ ਨੂੰ ਮਨਜ਼ੂਰੀ ਦੇ ਦਿੱਤੀ ਹੈ। ਮੱਧ ਪ੍ਰਦੇਸ਼ ਸਰਕਾਰ ਨੇ ਇਸ ਸਬੰਧੀ ਕਾਨੂੰਨ ਬਣਾਉਣ ਲਈ ਵਿਧਾਨ ਸਭਾ ਦਾ ਖ਼ਾਸ ਇਜਲਾਸ ਬੁਲਾਇਆ ਸੀ। ਆਰਡੀਨੈਂਸ ਅਨੁਸਾਰ ਇਸ ਤਰ੍ਹਾਂ ਕਰਨ ਵਾਲੇ ਵਿਅਕਤੀ ਨੂੰ ਇੱਕ ਤੋਂ ਪੰਜ ਸਾਲ ਤੱਕ ਕੈਦ ਅਤੇ 25,000 ਰੁਪਏ ਜੁਰਮਾਨਾ ਹੋ ਸਕਦਾ ਹੈ। ਜੇਕਰ ਕੋਈ ਵਿਅਕਤੀ ਆਪਣਾ ਧਰਮ ਛੁਪਾ ਕੇ ਵਿਆਹ ਕਰਵਾਉਂਦਾ ਹੈ ਤਾਂ ਨਜ਼ਰਬੰਦੀ ਦੀ ਮਿਆਦ 5 ਤੋਂ 10 ਵਰ੍ਹੇ ਹੋਵੇਗੀ ਅਤੇ ਜੁਰਮਾਨਾ 50,000 ਰੁਪਏ। ਇਹ ਆਰਡੀਨੈਂਸ ਉੱਤਰ ਪ੍ਰਦੇਸ਼ ਸਰਕਾਰ ਦੁਆਰਾ ਬਣਾਏ ਕਾਨੂੰਨ ਨਾਲ ਕਾਫ਼ੀ ਹੱਦ ਤੱਕ ਮਿਲਦਾ-ਜੁਲਦਾ ਹੈ, ਭਾਵੇਂ ਦੋਹਾਂ ਵਿੱਚ ਕੁੱਝ ਅੰਤਰ ਵੀ ਮੌਜੂਦ ਹਨ। ਸਰਕਾਰੀ ਹਲਕੇ ਇਹ ਪ੍ਰਚਾਰ ਕਰ ਰਹੇ ਹਨ ਕਿ ਇਹ ਕਾਨੂੰਨ ਬਹੁਗਿਣਤੀ ਫ਼ਿਰਕੇ ਦੀਆਂ ਕੁੜੀਆਂ ਨੂੰ ਲਵ ਜਹਾਦ ਤੋਂ ਬਚਾਉਣ ਲਈ ਬਣਾਇਆ ਗਿਆ ਹੈ।

‘ਲਵ ਜਹਾਦ’ ਸ਼ਬਦ ਦਾ ਪ੍ਰਚਾਰ ਰਾਸ਼ਟਰੀ ਸਵੈਮਸੇਵਕ ਸੰਘ, ਭਾਜਪਾ ਤੇ ਸੰਘ ਪਰਿਵਾਰ ਨਾਲ ਜੁੜੀਆਂ ਜਥੇਬੰਦੀਆਂ ਨੇ ਕੀਤਾ ਹੈ। ਇਸ ਸ਼ਬਦ ਨੂੰ ਵਰਤ ਕੇ ਦੱਸਿਆ ਜਾ ਰਿਹਾ ਹੈ ਕਿ ਦੇਸ਼ ਦੀ ਵੱਡੀ ਘੱਟਗਿਣਤੀ ਫ਼ਿਰਕੇ ਦੇ ਮਰਦ ਵੱਡੀ ਬਹੁਗਿਣਤੀ ਫ਼ਿਰਕੇ ਦੀਆਂ ਕੁੜੀਆਂ ਨੂੰ ਵਰਗਲਾ ਕੇ ਉਨ੍ਹਾਂ ਨਾਲ ਵਿਆਹ ਕਰਵਾਉਂਦੇ ਤੇ ਉਨ੍ਹਾਂ ਨੂੰ ਧਰਮ ਬਦਲਣ ਲਈ ਮਜ਼ਬੂਰ ਕਰਦੇ ਹਨ। ਦਲੀਲ ਦਿੱਤੀ ਜਾ ਰਹੀ ਹੈ ਕਿ ਵੱਡੀ ਘੱਟਗਿਣਤੀ ਫ਼ਿਰਕੇ ਦੇ ਮਰਦ ਪ੍ਰੇਮ ਵਿਆਹ ਕਰਨ ਦਾ ਝਾਂਸਾ ਦਿੰਦੇ ਹਨ ਜਦੋਂਕਿ ਉਨ੍ਹਾਂ ਦੀ ਅਸਲੀ ਮਕਸਦ ਆਪਣੇ ਧਰਮ ਨਾਲ ਸਬੰਧਿਤ ਵਿਅਕਤੀਆਂ ਦੀ ਗਿਣਤੀ ਵਿਚ ਵਾਧਾ ਕਰਨਾ, ਭਾਵ ਇਕ ਤਰ੍ਹਾਂ ਦਾ ਜਹਾਦ ਕਰਨਾ ਹੈ। ਉੱਤਰ ਪ੍ਰਦੇਸ਼ ਵਿੱਚ ਅਜਿਹਾ ਕਾਨੂੰਨ ਬਣਨ ਤੋਂ ਬਾਅਦ ਦਰਜਨ ਤੋਂ ਵੱਧ ਕੇਸ ਦਰਜ ਕੀਤੇ ਗਏ ਹਨ ਅਤੇ 45 ਤੋਂ ਜ਼ਿਆਦਾ ਵਿਅਕਤੀਆਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ।

ਕੁੱਝ ਹੋਰ ਸੂਬਿਆਂ ਛ਼ਚ ਵੀ ਅਜਿਹੇ ਕਾਨੂੰਨ ਬਣਾਏ ਗਏ ਹਨ। ਇਨ੍ਹਾਂ ਸਭਨਾਂ ਵਿੱਚ ਸਾਂਝੀ ਗੱਲ ਇਹ ਹੈ ਕਿ ਅਸੀਂ ਆਪਣੀਆਂ ਧੀਆਂ-ਭੈਣਾਂ ਨੂੰ ਜੀਵਨ-ਸਾਥੀ ਚੁਣਨ ਦੀ ਆਜ਼ਾਦੀ ਨਹੀਂ ਦੇਣਾ ਚਾਹੁੰਦੇ। ਇਸ ਸਮਝ ਪਿੱਛੇ ਇਹ ਦਲੀਲ, ਕਿ ਕੁੜੀਆਂ ਤੇ ਔਰਤਾਂ ਵਿੱਚ ਆਪਣੇ ਫ਼ੈਸਲੇ ਕਰਨ ਦੀ ਸਮਰੱਥਾ ਇਸ ਲਈ ਨਹੀਂ ਹੁੰਦੀ ਕਿਉਂਕਿ ਉਹ ਭਾਵਨਾਵਾਂ ਦੇ ਵੇਗ ਵਿੱਚ ਵਹਿ ਜਾਂਦੀਆਂ ਹਨ, ਪਈ ਹੋਈ ਹੈ। ਇਸ ਦੇ ਉਲਟ ਇਹ ਸਮਝਿਆ ਜਾਂਦਾ ਹੈ ਕਿ ਅਜਿਹੇ ਫ਼ੈਸਲੇ ਸਿਰਫ਼ ਪਰਿਵਾਰ, ਸਮਾਜ ਤੇ ਭਾਈਚਾਰਾ ਹੀ ਕਰ ਸਕਦਾ ਹੈ। ਇਹ ਦਲੀਲ ਧਾਰਮਿਕ ਫ਼ਿਰਕਿਆਂ ਤੱਕ ਹੀ ਮਹਿਦੂਦ ਨਹੀਂ ਹੈ; ਭਾਰਤੀ ਉਪ-ਮਹਾਂਦੀਪ ਦੇ ਬਹੁਤ ਸਾਰੇ ਸਮਾਜਾਂ ਛ਼ਚ ਵਿਆਹ-ਸ਼ਾਦੀਆਂ ਮੂਲ ਰੂਪ ਵਿਚ ਜਾਤ-ਪਾਤ ਤੋਂ ਪ੍ਰਭਾਵਿਤ ਹੁੰਦੀਆਂ ਹਨ ਅਤੇ ਸਮਾਜ ਤੇ ਪਰਿਵਾਰ ਆਮ ਕਰਕੇ ਆਪਣੇ ਧੀਆਂ-ਪੁੱਤਾਂ ਨੂੰ ਆਪਣੀ ਜਾਤ ਤੋਂ ਬਾਹਰ ਵਿਆਹ ਕਰਵਾਉਣ ਦੀ ਇਜਾਜ਼ਤ ਨਹੀਂ ਦਿੰਦੇ; ਕਈ ਵਾਰ ਗੱਲ ਕਤਲ ਤੱਕ ਪਹੁੰਚ ਜਾਂਦੀ ਹੈ। ਇਸ ਤਰ੍ਹਾਂ ਦੀ ਸੂਝ-ਸਮਝ ਪਿਤਰੀ ਸਮਾਜਾਂ ਛ਼ਚ ਪਸਰੀ ਹੋਈ ਮਰਦ-ਪ੍ਰਧਾਨ ਸੋਚ ਤੋਂ ਉਪਜਦੀ ਅਤੇ ਅਜਿਹੀ ਸੋਚ ਦੇ ਵਿਚਾਰਧਾਰਕ ਢਾਂਚੇ ਵਿਚ ਪ੍ਰਵਾਨ ਚੜ੍ਹਦੀ ਹੈ। ਵੱਖ-ਵੱਖ ਧਰਮਾਂ ਤੇ ਜਾਤਾਂ ਨਾਲ ਸਬੰਧਿਤ ਕੱਟੜਪੰਥੀਆਂ ਨੂੰ ਇਹ ਰਾਸ ਨਹੀਂ ਆਉਂਦਾ ਕਿ ਵੱਖ-ਵੱਖ ਧਰਮਾਂ ਤੇ ਜਾਤਾਂ ਦੇ ਇਨਸਾਨਾਂ ਵਿਚਕਾਰ ਵਿਆਹ-ਸ਼ਾਦੀਆਂ ਦੇ ਰਿਸ਼ਤੇ ਹੋਣ ਨਾਲ

ਧਾਰਮਿਕ ਤੇ ਜਾਤੀਵਾਦੀ ਸੌੜਾਪਣ ਘਟੇਗਾ ਅਤੇ ਮਨੁੱਖਤਾ ਵਿਸ਼ਾਲਤਾ ਗ੍ਰਹਿਣ ਕਰੇਗੀ। ਧਰਮਾਂ ਤੇ ਜਾਤਾਂ ਤ਼ਤੇ ਆਧਾਰਿਤ ਪਛਾਣਾਂ ਅਤੇ ਮਰਦ-ਪ੍ਰਧਾਨ ਸੋਚ ਵਿਰੁੱਧ ਲੜਾਈ ਲੰਮੇ ਸਮੇਂ ਤੱਕ ਲੜਨੀ ਪੈਣੀ ਹੈ।

**ਨਾਂ ਬਦਲਣ ਦੀ ਸਿਆਸਤ**

ਗੁਜਰਾਤ ਦੇ ਮੁੱਖ ਮੰਤਰੀ ਨੇ 'ਡਰੈਗਨ ਫਰੂਟ਼ ਦਾ ਨਾਂ ਬਦਲ ਕੇ 'ਕਮਲਮਤ਼ ਰੱਖਣ ਦਾ ਐਲਾਨ ਕੀਤਾ ਹੈ। ਇਹ ਪੌਦਾ, ਜਿਹੜਾ ਕੈਕਟਸ ਪਰਿਵਾਰ ਨਾਲ ਸਬੰਧਿਤ ਹੈ, ਕੁਦਰਤੀ ਤੌਰ ਤ਼ਤੇ ਲਾਤੀਨੀ ਅਮਰੀਕਾ ਦੇ ਦੇਸ਼ਾਂ ਵਿਚ ਮਿਲਦਾ ਹੈ। ਉੱਥੇ ਇਸ ਨੂੰ ਪਿਤੈਆ ਜਾਂ ਪਿਤਾਯਾ ਕਿਹਾ ਜਾਂਦਾ ਹੈ। ਫਰਾਂਸੀਸੀ ਆਪਣੇ ਰਾਜ ਦੌਰਾਨ ਇਸ ਨੂੰ ਵੀਅਤਨਾਮ ਵਿਚ ਲੈ ਕੇ ਆਏ ਅਤੇ ਇਸ ਵੇਲੇ ਵੀਅਤਨਾਮ ਇਸ ਦੀ ਪੈਦਾਵਾਰ ਕਰਨ ਵਾਲਾ ਸਿਖਰਲਾ ਦੇਸ਼ ਹੈ। ਭਾਰਤ ਵਿਚ ਇਹ ਪੌਦਾ 1990ਵਿਆਂ ਵਿਚ ਲਿਆਂਦਾ ਗਿਆ। ਇਸ ਦੇ ਫ਼ਲ ਵਿਚ ਕੈਲਸ਼ੀਅਮ, ਵਿਟਾਮਿਨ-ਸੀ ਅਤੇ ਹੋਰ ਗੁਣਕਾਰੀ ਤੱਤ ਪਾਏ ਜਾਂਦੇ ਹਨ। ਇਹ ਫ਼ਲ ਇਸ ਕਰ ਕੇ ਖ਼ਬਰਾਂ ਵਿਚ ਹੈ ਕਿ ਗੁਜਰਾਤ ਦੇ ਮੁੱਖ ਮੰਤਰੀ ਵਿਜੈ ਰੁਪਾਨੀ ਨੇ ਇਸ ਦਾ ਨਾਮ 'ਕਮਲਮਤ਼ ਰੱਖਣ ਦਾ ਐਲਾਨ ਕੀਤਾ ਹੈ। ਰੁਪਾਨੀ ਅਨੁਸਾਰ ਇਸ ਦਾ ਮੌਜੂਦਾ ਨਾਮ ਡਰੈਗਨ ਫ਼ਲ ਸਹੀ ਨਹੀਂ ਹੈ। ਡਰੈਗਨ ਇਕ ਕਾਲਪਨਿਕ ਜੀਵ ਹੈ ਜਿਸ ਨੂੰ ਸਾਡੀਆਂ ਨੇੜੇ ਦੀਆਂ ਬੋਲੀਆਂ ਵਿਚ ਅਜਦਹਾ ਜਾਂ ਅਝਦਹਾ ਕਿਹਾ ਜਾਂਦਾ ਹੈ। ਮਿਸ਼ਰ, ਚੀਨ ਤੇ ਕਈ ਹੋਰ ਸੱਭਿਆਤਾਵਾਂ ਵਿਚ ਇਸ ਜੀਵ ਦੀ ਕਲਪਨਾ ਸੱਪ, ਮਗਰਮੱਛ ਅਤੇ ਵੱਡੇ ਕਿਰਲੇ ਦੇ ਸੰਯੁਕਤ ਰੂਪ ਵਿਚ ਕੀਤੀ ਗਈ ਹੈ ਜਿਹੜਾ ਉੱਡਦਾ ਅਤੇ ਮੂੰਹ ਵਿਚੋਂ ਅੱਗ ਉਗਲਦਾ ਹੈ। ਚੀਨ ਦੀ ਹਾਕਮ ਜਮਾਤ ਦਾ ਚਿੰਨ੍ਹ ਰਿਹਾ ਹੋਣ ਕਰ ਕੇ ਇਸ ਦੀ ਪਛਾਣ ਚੀਨ ਨਾਲ ਕੀਤੀ ਜਾਂਦੀ ਹੈ ਅਤੇ ਸ਼ਾਇਦ ਇਹੀ ਕਾਰਨ ਹੈ ਕਿ ਗੁਜਰਾਤ ਦਾ ਮੁੱਖ ਮੰਤਰੀ ਇਸ ਦਾ ਨਾਂ ਬਦਲਣਾ ਚਾਹੁੰਦਾ ਹੈ।

ਪੌਦਿਆਂ, ਜਾਨਵਰਾਂ, ਸ਼ਹਿਰਾਂ, ਪਿੰਡਾਂ, ਬਸਤੀਆਂ, ਸ਼ਾਹਰਾਹਾਂ, ਰਾਹ-ਰਸਤਿਆਂ, ਜੰਗਲਾਂ ਆਦਿ ਦੇ ਨਾਮ ਖ਼ਾਸ ਭੂਗੋਲਿਕ, ਇਤਿਹਾਸਕ ਅਤੇ ਸੱਭਿਆਚਾਰਕ ਸਥਿਤੀਆਂ ਤ਼ਚੋਂ ਪੈਦਾ ਹੁੰਦੇ ਹਨ। ਕਈ ਵਾਰ ਉਨ੍ਹਾਂ ਦੇ ਨਾਂ ਬਦਲਣ ਦੀ ਇਤਿਹਾਸਕ ਜ਼ਰੂਰਤ ਇਸ ਕਾਰਨ ਹੁੰਦੀ ਹੈ ਕਿ ਉਹ ਹਾਕਮ ਜਮਾਤਾਂ ਜਾਂ ਬਸਤੀਵਾਦੀ ਤਾਕਤਾਂ ਦੇ ਜ਼ੁਲਮ-ਜਬਰ ਨਾਲ ਜੁੜੇ ਹੁੰਦੇ ਹਨ। ਬਹੁਤ ਵਾਰ ਅਜਿਹੀਆਂ ਘਟਨਾਵਾਂ ਪੁਰਾਣੀਆਂ ਹੋ ਜਾਣ ਕਾਰਨ ਸੱਭਿਆਚਾਰਾਂ ਦਾ ਹਿੱਸਾ ਬਣ ਜਾਂਦੀਆਂ ਹਨ।

ਡਰੈਗਨ ਫ਼ਲ ਦਾ ਨਾਂ ਕਮਲਮ ਰੱਖਣ ਨੂੰ ਭਾਰਤੀ ਜਨਤਾ ਪਾਰਟੀ ਦੇ ਸਿਆਸੀ ਏਜੰਡੇ ਨਾਲ ਜੋੜ ਕੇ ਵੇਖਿਆ ਜਾਣਾ ਚਾਹੀਦਾ ਹੈ। ਪਾਰਟੀ ਦਾ ਚੋਣ ਨਿਸ਼ਾਨ ਕਮਲ ਦਾ ਫੁੱਲ ਅਤੇ ਗੁਜਰਾਤ ਵਿਚ ਪਾਰਟੀ ਦੇ ਦਫ਼ਤਰ ਦਾ ਨਾਂ 'ਸ੍ਰੀ ਕਮਲਮਤ਼ ਹੈ। ਕਿਸੇ ਦਾ ਕਮਲ ਦੇ ਫੁੱਲ ਨਾਲ ਵਿਰੋਧ ਨਹੀਂ ਹੋ ਸਕਦਾ ਪਰ ਇਹ ਯਤਨ ਇਹ ਦਿਖਾਉਂਦਾ ਹੈ ਕਿ ਕਿਵੇਂ ਹਾਕਮ ਜਮਾਤਾਂ ਆਪਣੀ ਵਿਚਾਰਧਾਰਾ ਅਤੇ ਚਿੰਨ੍ਹਾਂ ਨੂੰ ਲੋਕਾਂ ਦੇ ਅਵਚੇਤਨ ਵਿਚ ਵੀ ਵਸਾ ਦੇਣਾ ਚਾਹੁੰਦੀਆਂ ਹਨ। ਹਾਕਮ ਜਮਾਤਾਂ ਸਦੀਆਂ ਤੋਂ ਇਹ ਕੰਮ ਕਰਦੀਆਂ ਆਈਆਂ ਹਨ। ਅਜਿਹੇ ਯਤਨ ਕਦੇ ਸਫ਼ਲ ਅਤੇ ਕਦੇ ਅਸਫ਼ਲ ਹੁੰਦੇ ਰਹੇ ਹਨ। ਤਾਨਾਸ਼ਾਹ ਅਤੇ ਜੇਤੂਆਂ ਨੇ ਆਪਣੇ ਬੁੱਤ ਲਗਵਾਏ ਅਤੇ ਸ਼ਖ਼ਸੀ ਪੂਜਾ ਕਰਵਾਈ ਪਰ ਸਮਿਆਂ ਦੇ ਬਦਲਣ ਨਾਲ ਲੋਕਾਂ ਨੇ ਬੁੱਤ ਤੋੜ ਦਿੱਤੇ। ਸ਼ਖ਼ਸੀ ਪੂਜਾ ਦੇ ਸਮੇਂ ਇਤਿਹਾਸ ਵਿਚ ਹਾਸ਼ੀਏ ਤ਼ਤੇ ਧੱਕੇ ਗਏ। ਹੈਰਾਨੀ ਦੀ ਗੱਲ ਇਹ ਹੈ ਕਿ ਇਹ ਵਰਤਾਰਾ ਸਮਾਜਵਾਦੀ ਦੇਸ਼ਾਂ ਵਿਚ ਵੀ ਵੱਡੇ ਪੱਧਰ ਤ਼ਤੇ ਵਾਪਰਿਆ। ਹੁਣ ਭਾਰਤ ਵਿਚ ਭਾਜਪਾ ਪੁਰਾਣੇ ਆਗੂਆਂ, ਸਮਾਜ ਸੁਧਾਰਕਾਂ ਅਤੇ ਦੇਸ਼ ਭਗਤਾਂ ਨੂੰ ਆਪਣੀ ਵਿਚਾਰਧਾਰਾ ਨਾਲ ਜੁੜੇ ਦਿਖਾ ਕੇ ਲੋਕਾਂ ਦੇ ਮਨਾਂ ਵਿਚ ਆਪਣੀ ਵਿਚਾਰਧਾਰਕ ਸਰਦਾਰੀ (Hegemony) ਕਾਇਮ ਕਰਨਾ ਚਾਹੁੰਦੀ ਹੈ। ਸ਼ਹਿਰਾਂ, ਨਗਰਾਂ, ਰੇਲਵੇ ਸਟੇਸ਼ਨਾਂ ਅਤੇ ਸੜਕਾਂ ਦੇ ਨਾਂ ਬਦਲੇ ਗਏ ਹਨ। ਉਰਦੂ ਸ਼ਾਇਰ ਜਾਵੇਦ ਅਖ਼ਤਰ ਨੇ ਵਿਅੰਗ ਕੱਸਿਆ ਹੈ ਕਿ ਇਹ ਸਿਲਸਿਲਾ ਏਦਾਂ ਹੀ ਜਾਰੀ ਰਿਹਾ ਤਾਂ ਹੋ ਸਕਦਾ ਹੈ ਇਨਸਾਨ ਦੇ ਅੰਗਾਂ ਦੇ ਵੀ ਨਵੇਂ ਨਾਮ ਰੱਖ ਦਿੱਤੇ ਜਾਣ।

**ਸਵਰਾਜਬੀਰ**

ਸੰਪਾਦਕ (ਪੰਜਾਬੀ ਟ੍ਰਿਬਿਊਨ)

## ਗਊ ਵਿਗਿਆਨ ਪ੍ਰੀਖਿਆ

'ਰਾਸ਼ਟਰੀ ਕਾਮਧੇਨੁ ਆਯੋਗਤ਼ ਇੱਕ ਆਨਲਾਈਨ ਪ੍ਰੀਖਿਆ ਲੈਣ ਜਾ ਰਿਹਾ ਹੈ, ਜਿਸਦਾ ਮਕਸਦ ਗਾਵਾਂ ਲਈ ਲੋਕਾਂ ਦੇ ਬਣੇ ਅੰਧਵਿਸ਼ਵਾਸਾਂ ਨੂੰ "ਵਿਗਿਆਨਕ ਆਧਾਰਤ਼ਤ਼ ਦੇਣਾ ਹੈ।

'ਰਾਸ਼ਟਰੀ ਕਾਮਧੇਨੁ ਆਯੋਗਤ਼ ਦੀ ਸਥਾਪਨਾ 2019 ਦੇ ਫਰਵਰੀ ਮਹੀਨੇ ਵਿੱਚ ਕੀਤੀ ਗਈ ਸੀ। ਇਸ ਆਯੋਗ ਦਾ ਮਕਸਦ ਦੇਸੀ ਗਾਵਾਂ ਦੀ ਨਸਲ ਨੂੰ ਸੁਧਾਰਨਾ ਅਤੇ ਉਨ੍ਹਾਂ ਦੀ ਮਾਸ ਲਈ ਕੀਤੀ ਜਾਂਦੀ ਵਰਤੋਂ ਨੂੰ ਰੋਕਣਾ ਹੈ। ਇਹ ਆਯੋਗ ਪਹਿਲਾਂ ਤੋਂ ਹੀ ਮੌਜੂਦ 'ਰਾਸ਼ਟਰੀ ਗੋਕੁਲ ਮਿਸ਼ਨਤ਼ ਦੇ ਇੱਕ ਅੰਗ ਵਜੋਂ ਕੰਮ ਕਰਦਾ ਹੈ।

ਇਸ ਪ੍ਰੀਖਿਆ ਨੂੰ 4 ਪੱਧਰਾਂ ਵਿੱਚ ਵੰਡਿਆ ਗਿਆ ਹੈ, ਪਹਿਲਾਂ ਪ੍ਰਾਇਮਰੀ, ਦੂਜਾ ਸੈਕੰਡਰੀ, ਤੀਜਾ ਕਾਲਜ ਪੱਧਰ ਤੇ

ਚੌਥਾ ਆਮ ਸ਼ਹਿਰੀ ਪੱਧਰ। ਇਸ ਪ੍ਰੀਖਿਆ ਲਈ 'ਰਾਸ਼ਟਰੀ ਕਾਮਧੇਨੁ ਆਯੋਗੜ ਦੀ ਵੈਬਸਾਈਟ ਤੇ 54 ਪੰਨਿਆਂ ਦੇ ਪਾਠਕ੍ਰਮ ਦੀ ਕਾਪੀ ਪਾਈ ਗਈ ਹੈ। ਇਹ 54 ਪੰਨਿਆਂ ਦੇ ਪਾਠਕ੍ਰਮ ਦਾ ਮੁੱਖ ਵਿਸ਼ਾ ਦੇਸੀ ਗਾਵਾਂ ਦੇ ਸਾਹਵੇਂ ਵਲੈਤਣ ਗਾਵਾਂ (ਜਿਵੇਂ ਕੇ ਜਰਸੀ ਗਾਂ) ਨੂੰ ਨੀਵਾਉਣ ਅਤੇ ਦੇਸੀ ਗਾਵਾਂ ਦੀ ਦਿੱਖ ਨੂੰ ਉਭਾਰਨਾ ਸ਼ਾਮਿਲ ਹੈ। ਇਸ ਪਾਠਕ੍ਰਮ ਅਨੁਸਾਰ 'ਜਰਸੀ ਗਾਂ ਵਿਦੇਸ਼ੀ ਹੈ ਤੇ ਇਸਦੇ ਦੁੱਧ ਦੀ ਗੁਣਵੱਤਾ ਬਹੁਤ-ਘੱਟ ਹੈ, ਜਰਸੀ ਗਾਂ ਦਾ ਦੁੱਧ ਭਾਵੇਂ ਮਾਤਰਾ ਵਿਚ ਜਿਆਦਾ ਹੀ ਕਿਉਂ ਨਾ ਹੋਵੇ, ਪਰ ਇਸਦੇ ਦੁੱਧ ਵਿਚਲੇ ਗੁਣ ਦੇਸੀ ਗਾਂ ਤੋਂ ਘੱਟ ਹੋਣ ਦੇ ਨਾਲ-ਨਾਲ ਇਸਦਾ ਦੁੱਧ ਖ਼ਤਰਨਾਕ ਵੀ ਹੈੜ। ਇਸ ਆਯੋਗ ਦਾ ਪਾਠਕ੍ਰਮ ਹੋਰ ਹਾਸੋਹੀਣੇ ਦਾਅਵੇ ਵੀ ਕਰਦਾ ਹੈ ਜਿਵੇਂ ਕਿ ਵਿਦੇਸ਼ੀ ਗਾਂ ਦੇ ਦੁੱਧ ਤੋਂ ਔਟਿਸਮ, ਸ਼ੂਗਰ, ਜਿਹੀਆਂ ਖ਼ਤਰਨਾਕ ਬਿਮਾਰੀਆਂ ਹੋਣ ਦਾ ਖ਼ਤਰਾ ਹੈ ਅਤੇ ਅਚਾਨਕ ਮੌਤ ਹੋ ਜਾਣ ਦੀ ਸੰਭਾਵਨਾ ਵੀ ਬਣੀ ਰਹਿੰਦੀ ਹੈ ਆਦਿ। ਇਸ ਤੋਂ ਉਲਟ ਦੇਸੀ ਗਾਵਾਂ ਦੇ ਮਲ-ਮੂਤਰ ਤੋਂ ਗਠੀਆ, ਕੋਹੜ ਅਤੇ ਖੁਰਕ ਰੋਗ ਤੋਂ ਨਿਜ਼ਾਤ ਪਾਉਣ ਦੇ ਦਾਅਵੇ ਕੀਤੇ ਗਏ ਹਨ। ਗਊ ਮੂਤਰ ਦੇ ਗੁਣਾਂ ਵਾਲੇ ਦਾਅਵੇ ਭਾਜਪਾ ਅਤੇ 'ਰਾਸ਼ਟਰੀ ਸਵੈਸੇਵਕ ਸੰਘੜ ਦੀ ਪੁਰਾਣੀ ਸਿਆਸਤ ਦਾ ਹੀ ਨਵਾਂ ਰੂਪ ਹੈ।

ਅੱਗੇ ਚੱਲ ਕੇ ਇਹ ਰਸਾਇਣ ਵਿਗਿਆਨ, ਭੌਤਿਕ ਵਿਗਿਆਨ, ਭੂ-ਵਿਗਿਆਨ ਸਾਹਮਣੇ ਨਵੀਆਂ "ਚੁਣੌਤੀਆਂੜੜ ਖੜ੍ਹੀਆਂ ਕਰਦਾ ਹੈ। ਇਸ ਆਯੋਗ ਦੀ ਗ਼ੈਰ-ਵਿਗਿਆਨਕਤਾ ਦੀ ਓਦੋਂ ਕੋਈ ਹੱਦ ਨਹੀਂ ਰਹਿੰਦੀ ਜਦੋਂ ਇਸਦਾ ਪਾਠਕ੍ਰਮ ਦਾਅਵਾ ਕਰਦਾ ਹੈ ਕਿ ਦੇਸੀ ਗਾਂ ਦੇ ਪੇਸ਼ਾਬ ਦਾ ਪੀਲਾ ਰੰਗ ਇਸ ਵਿਚਲੇ ਸੋਨੇ ਦੀ ਮਾਤਰਾ ਕਰਕੇ ਹੈ। ਇਹ ਦਾਅਵੇ ਹੁਣ ਤੱਕ ਹੋਈਆਂ ਵਿਗਿਆਨਕ ਖੋਜਾਂ ਦੇ ਬਿਲਕੁਲ ਉਲਟ ਪਾਸੇ ਖੜ੍ਹੇ ਹਨ।

ਇਸ ਤੋਂ ਅੱਗੇ ਇਹ ਪਾਠਕ੍ਰਮ ਦਾਅਵਾ ਕਰਦਾ ਹੈ ਕਿ 'ਗਾਂ ਦੇ ਗੋਹੇ ਵਿੱਚ ਰੇਡੀਓ ਐਕਟਿਵ ਗੁਣ ਹਨ, ਇਨ੍ਹਾਂ ਗੁਣਾਂ ਕਾਰਨ ਹੀ ਭੋਪਾਲ ਗੈਸ ਦੁਰਘਟਨਾ ਸਮੇਂ ਕੁੱਝ ਘਰ ਜਿਨ੍ਹਾਂ ਦੀਆਂ ਕੰਧਾਂ ਗੋਹੇ ਨਾਲ ਲਿੱਪੀਆਂ ਹੋਈਆਂ ਸਨ ਉਹਨਾਂ ਤੇ ਕੋਈ ਅਸਰ ਨਹੀਂ ਹੋਇਆੜ!!

ਇਸ ਆਯੋਗ ਦੇ "ਵਿਗਿਆਨੀਆਂੜੜ ਨੇ ਨਵੇਂ ਸਿਧਾਂਤ ਪੇਸ਼ ਕੀਤੇ ਹਨ ਜਿਵੇਂ ਕਿ 'ਆਇਨਸਟਾਈਨ ਦਰਦ ਸਿਧਾਂਤੜ, ਇਸ ਅਨੁਸਾਰ ਜਦੋਂ ਜਾਨਵਰਾਂ ਨੂੰ ਮਾਰਿਆ ਜਾਂਦਾ ਹੈ ਤਾਂ ਉਹਨਾਂ ਦੇ ਦਰਦ ਦੀਆਂ ਅਵਾਜ਼ਾਂ ਤਰੰਗਾਂ ਬਣ ਕੇ ਇੱਕਠੀਆਂ ਹੁੰਦੀਆਂ ਰਹਿੰਦੀਆਂ ਨੇ ਅਤੇ ਫਿਰ ਇੱਕ ਭੂਚਾਲ ਦਾ ਰੂਪ ਲੈ ਲੈਂਦੀਆਂ ਹਨ। ਇਸ ਸਿਧਾਂਤ ਅਨੁਸਾਰ ਭੂਚਾਲ ਤੇ ਹੋਰ ਕੁਦਰਤੀ ਆਫ਼ਤਾਂ ਦਾ ਵੱਡਾ ਕਾਰਨ ਜਾਨਵਰਾਂ ਦਾ ਮਾਸ ਲਈ ਕੱਟੇ ਜਾਣਾ ਹੈ। ਇਹ ਪਾਠਕ੍ਰਮ ਇਹੋ ਜਿਹੀਆਂ ਹੋਰ ਬਹੁਤ ਗ਼ੈਰ-ਵਿਗਿਆਨਕ ਗੱਲਾਂ ਨਾਲ ਭਰਿਆ ਹੋਇਆ ਹੈ।

ਇਹਨਾਂ ਦਾ ਕੰਮ ਇਕੱਲਾ ਗ਼ੈਰ-ਵਿਗਿਆਨਕ ਸੋਚ ਨੂੰ ਫੈਲਾਉਣਾ ਹੀ ਨਹੀਂ ਸਗੋਂ ਗਾਂ ਨੂੰ ਪਵਿੱਤਰ ਪ੍ਰਤੀਕ ਵਜੋਂ ਸਥਾਪਿਤ ਕਰਨਾ ਤੇ ਪ੍ਰਚਾਰ ਰਾਹੀਂ ਆਮ ਧਾਰਨਾ ਬਣਾਉਣਾ ਕਿ ਮੁਸਲਮਾਨ ਗਾਂ ਨੂੰ ਮਾਰਨ ਵਾਲੇ ਤੇ ਖਾਣ ਵਾਲੇ ਲੋਕ ਹਨ, ਇਹ ਪਾਪੀ ਲੋਕ ਹਨ, ਭੂਚਾਲ ਆਉਣਾ, ਕੁਦਰਤੀ ਆਫ਼ਤਾਵਾਂ ਆਉਣ ਦਾ ਕਾਰਨ ਮੁਸਲਿਮ ਹਨ। ਇਹ ਨਫ਼ਰਤੀ ਜ਼ਹਿਰ ਲੋਕਾਂ ਦੇ ਦਿਮਾਗਾਂ ੜਚ ਪਾਉਣ ਲਈ ਇਹ ਪ੍ਰੀਖਿਆ ਕਰਵਾਈ ਜਾ ਰਹੀ ਹੈ। 'ਰਾਸ਼ਟਰੀ ਸਵੈਸੇਵਕ ਸੰਘੜ 1925 ਤੋਂ ਇਹ ਕੰਮ ਲਗਾਤਾਰ ਕਰਦਾ ਆਇਆ ਹੈ, ਹੁਣ ਇਹ ਕੰਮ ਸੱਤਾ ਦੀ ਤਾਕਤ ਨਾਲ਼ ਕਰ ਰਿਹਾ ਹੈ। ਇਸ ਪ੍ਰੀਖਿਆ ਨੂੰ ਪ੍ਰਸ਼ਾਸਨ ਅਤੇ ਰਾਜ ਦੀ ਸਰਪ੍ਰਸਤੀ ਹਾਸਲ ਹੈ।

**ਗੁਰਮਨ**

---

*ਪੰਨਾ 41 ਦਾ ਬਾਕੀ...*

ਕਰਦੀ ਹੈ।

ਅਰੁੰਧਤੀ ਰਾਏ ਦੇ ਲੇਖਾਂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ- ਨਿਆ ਪ੍ਰਤੀ ਉਸਦੀ ਨਿਡਰ, ਬੇਖੌਫ਼ ਪ੍ਰਤੀਬਧਤਾ, ਬੇਬਾਕੀ ਨਾਲ ਆਪਣੀ ਗੱਲ ਕਹਿਣ ਦਾ ਸਾਹਸ, ਚੀਜ਼ਾਂ ਨੂੰ ਵਿਆਪਕ ਪਰਿਪੇਖ ਵਿਚ ਵੇਖਣ ਅਤੇ ਪੇਸ਼ ਕਰਨ ਵਾਲੀ ਵਿਸ਼ਵ ਦ੍ਰਿਸ਼ਟੀ ਅਤੇ ਵਿਚਾਰਧਾਰਕ ਲੇਖਾਂ ਨੂੰ ਵੀ ਸਿਰਜਨਾਤਮਕ ਸਾਹਿਤ ਦੀ ਤਰ੍ਹਾਂ ਪੇਸ਼ ਕਰਨ ਦਾ ਅਦਭੁੱਤ ਸ਼ਿਲਪ। ਉਹ ਆਪਣੇ ਲੇਖਾਂ ਵਿਚ ਸਮੇਂ ਦੇ ਜੀਵੰਤ ਮਸਲਿਆਂ ਨੂੰ ਸਿੱਧਿਆਂ ਰੂ-ਬ-ਰੂ ਹੁੰਦੀ ਹੈ। ਉਹ ਲੇਖਾਂ ਨੂੰ ਸਿਰਫ਼ ਅਕਾਦਮਿਕ, ਉਕਾਊ ਅਤੇ ਨੀਰਸ ਨਹੀਂ ਬਨਣ ਦਿੰਦੀ। ਇਹ ਗੱਲ ਕਾਫ਼ੀ ਹੱਦ ਤੱਕ ਉਸਦੇ ਨਾਵਲਾਂ ਵਿਚ ਵੀ ਦਿਸਦੀ ਹੈ। ਹਰ ਸੰਵੇਦਨਸ਼ੀਲ ਪਾਠਕ ਨੂੰ ਇਹ ਕਿਤਾਬ ਜ਼ਰੂਰ ਪੜ੍ਹਣੀ ਚਾਹੀਦੀ ਹੈ।

**ਪੰਜਾਬੀ ਅਨੁਵਾਦ : ਬਲਬੀਰ ਲੌਂਗੋਵਾਲ**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਸੂਬਾ ਜਥੇਬੰਦਕ ਮੁਖੀ ਰਜਿੰਦਰ ਭਦੌੜ ਦੇ ਮਾਤਾ ਜੀ ਦਲਜੀਤ ਕੌਰ, ਇਕਾਈ ਰਾਮਪੁਰਾ ਫੂਲ ਦੇ ਸਰਗਰਮ ਮੈਂਬਰ ਮਾਸਟਰ ਰੂਪ ਸਿੰਘ ਮਹਿਰਾਜ (ਬਠਿੰਡਾ ਜੋਨ ਆਗੂ ਜੰਟਾ ਸਿੰਘ ਦੇ ਜੀਜਾ ਜੀ) ਦੀ ਮੌਤ ੜਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੈ ਅਤੇ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

# ਸ੍ਰੀਨਿਵਾਸ ਰਾਮਾਨੁਜਨ ਆਇੰਗਰ



**ਰਣਧੀਰ ਗਿੱਲਪੱਤੀ**

ਛੋਟੇ ਬੱਚਿਆਂ ਦੀ ਜਮਾਤ ਨੂੰ ਪੜ੍ਹਾ ਰਹੇ ਇੱਕ ਅਧਿਆਪਕ ਨੇ ਬੱਚਿਆਂ ਦੇ ਗਿਆਨ ਦੀ ਪਰਖ ਲਈ ਸਵਾਲ ਪੁੱਛਿਆ ਕਿ ਜੇਕਰ ਤਿੰਨ ਕੇਲੇ ਤਿੰਨ ਬੱਚਿਆਂ ਵਿੱਚ ਬਰਾਬਰ ਵੰਡਣੇ ਹੋਣ ਤਾਂ ਦੱਸੋ ਹਰ ਇੱਕ ਬੱਚੇ ਨੂੰ ਕਿੰਨੇ ਕੇਲੇ ਮਿਲਣਗੇ ? ਇਸ ਅਤੀ ਸਰਲ ਸਵਾਲ ਦੇ ਜਵਾਬ ਵਿੱਚ ਕਈ ਬੱਚੇ ਇਕੱਠੇ ਹੀ ਬੋਲ ਪਏ, "ਹਰ ਇੱਕ ਨੂੰ ਇੱਕ ਕੇਲਾ ਮਿਲੇਗਾ ਮਾਸਟਰ ਜੀ ਙ਼ਙ਼ ਅਜੇ ਅਧਿਆਪਕ ਬੱਚਿਆਂ ਨੂੰ ਸ਼ਾਬਾਸ਼ ਕਹਿਣ ਹੀ ਲੱਗੇ ਸੀ ਕਿ ਜਮਾਤ ਵਿੱਚ ਪਿਛਲੇ ਪਾਸੇ ਇੱਕ ਕੋਨੇ ਙ਼ਚ ਬੈਠੇ ਇੱਕ ਬੱਚੇ ਨੇ ਪੁੱਛਿਆ, "ਮਾਸਟਰ ਜੀ, ਜੇਕਰ ਕੋਈ ਵੀ ਕੇਲਾ ਕਿਸੇ ਵੀ ਬੱਚੇ ਵਿੱਚ ਨਾ ਵੰਡਿਆ ਜਾਵੇ ਤਾਂ ਕੀ ਫਿਰ ਵੀ ਹਰ ਇੱਕ ਨੂੰ ਇੱਕ ਹੀ ਕੇਲਾ ਮਿਲੇਗਾ ?ਙ਼ਙ਼ ਜਮਾਤ ਦੇ ਬਾਕੀ ਬੱਚੇ ਇਸ 'ਮੂਰਖਤਾਪੂਰਣਙ਼ ਸਵਾਲ ਨੂੰ ਸੁਣ ਕੇ ਹੱਸਣ ਲੱਗ ਪਏ ਪਰ ਜਮਾਤ ਨੂੰ ਪੜ੍ਹਾ ਰਹੇ ਅਧਿਆਪਕ ਇੱਕਦਮ ਗੰਭੀਰ ਹੋ ਗਏ। ਉਹ ਬੱਚੇ ਵੱਲੋਂ ਅਚਾਨਕ ਪੁੱਛੇ ਗਏ ਇਸ ਸਵਾਲ ਦਾ ਜਵਾਬ ਨਾ ਦੇ ਸਕੇ। ਸਿਆਣੇ ਅਧਿਆਪਕ ਨੇ ਸਮਝ ਲਿਆ ਸੀ ਕਿ ਬੱਚੇ ਨੇ ਅਜਿਹਾ ਸਵਾਲ ਕੀਤਾ ਹੈ ਜਿਸਦੇ ਹੱਲ ਲਈ ਦੁਨੀਆਂ ਭਰ ਦੇ ਹਿਸਾਬਦਾਨ ਸਦੀਆਂ ਤੋਂ ਖਹੁਜਲਦੇ ਆ ਰਹੇ ਹਨ। ਬੱਚੇ ਦੇ ਸਵਾਲ ਦਾ ਸਪਸ਼ਟ ਮੁਹਾਂਦਰਾ ਇਹ ਸੀ ਕਿ ਜੇਕਰ ਸਿਫ਼ਰ ਨੂੰ ਸਿਫ਼ਰ ਨਾਲ ਤਕਸੀਮ ਕੀਤਾ ਜਾਵੇ ਤਾਂ ਇਸ ਦਾ ਜਵਾਬ ਕੀ ਹੋਵੇਗਾ ?

ਉਪਰੋਕਤ ਸਵਾਲ ਦੇ ਹੀ ਹੱਲ ਦੇ ਮਾਮਲੇ ਵਿੱਚ ਦੁਨੀਆਂ ਭਰ ਦੇ ਗਣਿਤ ਸ਼ਾਸਤਰੀਆਂ ਵਿੱਚ ਸੈਂਕੜੇ ਸਾਲ ਡੂੰਘੇ ਮੱਤਭੇਦ ਚਲਦੇ ਰਹੇ ਹਨ। ਉਹਨਾਂ ਵਿੱਚੋਂ ਹਿਸਾਬਦਾਨਾਂ ਦੇ ਇੱਕ ਵਰਗ ਦਾ ਵਿਚਾਰ ਸੀ ਕਿ ਸਿਫ਼ਰ ਨਾਲ ਤਕਸੀਮ ਨਾਲ ਉੱਤਰ "ਇੱਕਙ਼ਙ਼ ਪ੍ਰਾਪਤ ਹੋਵੇਗਾ ਜਦ ਕਿ ਦੂਜਾ ਵਰਗ ਕਹਿੰਦਾ ਸੀ ਕਿ ਇਸਦਾ ਉੱਤਰ "ਸਿਫ਼ਰਙ਼ ਆਏਗਾ। ਦੋਵੇਂ ਗੁੱਟ ਆਪੋ ਆਪਣੇ ਦਾਅਵੇ ਙ਼ਤੇ ਬਜ਼ਿੱਦ ਚਲੇ ਆ ਰਹੇ ਸਨ। ਆਖ਼ਰ ਇਸ ਸਵਾਲ ਦਾ ਸਰਵ ਪ੍ਰਵਾਨਤ ਜਵਾਬ ਬਾਰ੍ਹਵੀਂ ਸਦੀ ਵਿੱਚ ਭਾਰਤੀ ਗਣਿਤ ਵਿਗਿਆਨੀ ਭਾਸਕਰ ਅਚਾਰੀਆ ਨੇ ਦਿੱਤਾ। ਉਸਨੇ ਕਿਹਾ ਕਿ ਜੇਕਰ ਸਿਫ਼ਰ ਨੂੰ ਸਿਫ਼ਰ ਨਾਲ ਤਕਸੀਮ ਕੀਤਾ ਜਾਵੇ ਤਾਂ ਉੱਤਰ ਅਨੰਤ ਹੋਵੇਗਾ। ਜਮਾਤ ਵਿੱਚ ਉਪਰੋਕਤ 'ਮੂਰਖਤਾਪੂਰਨਙ਼ ਸਵਾਲ ਕਰਨ ਵਾਲਾ ਬੱਚਾ ਮਹਾਨ ਭਾਰਤੀ ਗਣਿਤ ਵਿਗਿਆਨੀ ਸ੍ਰੀਨਿਵਾਸ ਰਾਮਾਨੁਜਨ ਆਇੰਗਰ ਸੀ ਜਿਸ ਨੇ ਛੋਟੀ ਉਮਰ ਵਿਚ ਹੀ ਗਣਿਤ ਵਿਗਿਆਨ ਵਿੱਚ ਹੈਰਾਨਕੁੰਨ ਖੋਜਾਂ ਕੀਤੀਆਂ।

ਰਾਮਾਨੁਜਨ ਦਾ ਜਨਮ 22 ਦਸੰਬਰ 1887 ਨੂੰ ਇਰੋਡ (ਤਾਮਿਲਨਾਡੂ) ਵਿੱਚ ਹੋਇਆ। ਉਸਦੇ ਪਿਤਾ ਕੱਪੜੇ ਦੇ ਇੱਕ ਵਪਾਰੀ ਕੋਲ ਮੁਨੀਮ ਵਜੋਂ ਨੌਕਰੀ ਕਰਦੇ ਸਨ। ਪਿਤਾ ਦੀ ਆਰਥਿਕ ਹਾਲਤ ਚੰਗੀ ਨਹੀਂ ਸੀ ਜਿਸ ਕਾਰਨ ਰਾਮਾਨੁਜਨ ਆਪਣੀ ਪ੍ਰਤਿਭਾ ਮੁਤਾਬਿਕ ਸਿੱਖਿਆ ਹਾਸਲ ਕਰਨ ਲਈ ਲੋੜੀਂਦੇ ਮਾਹੌਲ ਤੇ ਸਹੂਲਤਾਂ ਤੋਂ ਵਾਂਝਾ ਹੀ ਰਿਹਾ। ਬਾਲ ਉਮਰੇ ਹੀ ਰਾਮਾਨੁਜਨ ਨੂੰ ਸੰਖਿਆਵਾਂ ਨਾਲ ਖੇਡਣ ਦਾ ਸ਼ੌਕ ਹੋ ਗਿਆ। ਉਨ੍ਹਾਂ ਨੇ ਸਿਰਫ਼ ਤੇਰਾਂ ਸਾਲ ਦੀ ਉਮਰ ਵਿਚ ਹੀ, ਬਿਨਾਂ ਕਿਸੇ ਦੀ ਸਹਾਇਤਾ ਦੇ ਲੋਨੀ ਦੀ ਸੰਸਾਰ ਪ੍ਰਸਿੱਧ ਤਿਕੋਣਮਿਤੀ ਨੂੰ ਕਾਮਯਾਬੀ ਨਾਲ ਹੱਲ ਕਰ ਦਿੱਤਾ। ਪੰਦਰਾਂ ਸਾਲ ਦੀ ਉਮਰ ਵਿਚ ਉਨ੍ਹਾਂ ਨੇ "ਕਾਰਙ਼ਙ਼ ਦੀ ਹਿਸਾਬ ਦੀ ਪੁਸਤਕ ਦੇ 6000 ਪ੍ਰਮੇਯ (ਥਿਊਰਮ) ਆਪਣੇ ਹੀ ਢੰਗ ਨਾਲ ਹੱਲ ਕਰਕੇ ਸਭ ਨੂੰ ਹੈਰਾਨ ਕਰ ਦਿੱਤਾ। ਹਰ ਪ੍ਰਮੇਯ ਦਾ ਹੱਲ ਆਪਣੇ ਆਪ ਙ਼ਚ ਮੌਲਿਕ ਖੋਜ ਸੀ। ਹਿਸਾਬ ਦੀਆਂ ਇਹਨਾਂ ਗੁੰਝਲਾਂ ਦੇ ਹੱਲ ਦੌਰਾਨ ਉਨ੍ਹਾਂ ਕੁੱਝ ਨਵੇਂ ਪ੍ਰਮੇਯ ਵੀ ਈਜਾਦ ਕੀਤੇ।

ਪੜ੍ਹਾਈ ਦੌਰਾਨ ਰਾਮਾਨੁਜਨ ਦੀ ਪ੍ਰਤਿਭਾ ਨੂੰ ਦੇਖਦੇ ਹੋਏ ਮਦਰਾਸ ਯੂਨੀਵਰਸਿਟੀ ਨੇ 1903 ਵਿੱਚ ਉਨ੍ਹਾਂ ਨੂੰ ਵਜ਼ੀਫ਼ਾ ਦੇਣਾ ਸ਼ੁਰੂ ਕਰ ਦਿੱਤਾ। ਪਰੰਤੂ ਹਰ ਵੇਲੇ ਅੰਕੜਿਆਂ ਤੇ ਸੰਖਿਆਵਾਂ ਦੀ ਦੁਨੀਆਂ ਵਿੱਚ ਖੁੱਭੇ ਰਹਿਣ ਕਰਣ ਉਹ ਬਾਕੀ ਵਿਸ਼ਿਆਂ ਵਿੱਚੋਂ ਫੇਲ੍ਹ ਹੋ ਗਏ। ਜਿਸ ਕਰਕੇ ਉਹਨਾਂ ਦਾ ਵਜ਼ੀਫ਼ਾ ਬੰਦ ਹੋ ਗਿਆ। ਦਿਨ ਰਾਤ ਮਸਤ ਰਹਿ ਕੇ ਸੰਖਿਆਵਾਂ ਨਾਲ ਜੂਝਦੇ ਰਹਿਣ ਵਾਲੇ ਰਾਮਾਨੁਜਨ ਨੂੰ 'ਸੁਧਾਰਨਙ਼ ਲਈ ਉਹਨਾਂ ਦੇ ਪਿਤਾ ਨੇ 20 ਸਾਲ ਦੀ ਉਮਰ ਵਿੱਚ ਉਹਨਾਂ ਦੀ ਸ਼ਾਦੀ ਅੱਠ ਸਾਲ ਦੀ ਬਾਲੜੀ ਜਾਨਕੀ ਨਾਲ ਕਰ ਦਿੱਤੀ। ਵਿਆਹੁਤਾ ਜ਼ਿੰਮੇਵਾਰੀਆਂ ਨਿਭਾਉਣ ਤੇ ਆਪਣੇ ਖੋਜ ਕਾਰਜਾਂ ਨੂੰ ਜਾਰੀ ਰੱਖਣ ਲਈ ਰਾਮਾਨੁਜਨ ਨੂੰ ਨੌਕਰੀ ਕਰਨ ਦੀ ਮਜਬੂਰੀ ਆ ਪਈ। ਕਿਸੇ ਜਾਣੂ ਵਿਅਕਤੀ ਦੀ ਸਿਫ਼ਾਰਿਸ਼ ਨਾਲ ਉਹ ਨੇਲਨੋਰ ਦੇ ਜ਼ਿਲ੍ਹਾ ਅਧਿਕਾਰੀ ਦੀਵਾਨ ਬਹਾਦਰ ਰਾਮਚੰਦਰ ਰਾਉ ਦੇ ਸੰਪਰਕ ਵਿੱਚ ਆਏ ਜੋ ਉਸ ਸਮੇਂ ਭਾਰਤੀ ਗਣਿਤ ਸੁਸਾਇਟੀ ਦੇ ਸਦਰ ਵੀ ਸਨ। ਰਾਮਾਨੁਜਨ ਦੇ ਕੰਮ ਤੋਂ ਪ੍ਰਭਾਵਿਤ ਹੋ ਕੇ

ਰਾਉ ਨੇ ਉਹਨਾਂ ਨੂੰ 20 ਰੁਪਏ ਪ੍ਰਤੀ ਮਹੀਨਾ ਸਹਾਇਤਾ ਦੇਣੀ ਸ਼ੁਰੂ ਕਰ ਦਿੱਤੀ। ਪਰ ਉਹਨਾਂ ਦੀ ਜ਼ਮੀਰ ਬਿਨਾਂ ਮਿਹਨਤ ਕੀਤੇ ਪੈਸੇ ਲੈਣ ਦਾ ਬੋਝ ਜ਼ਿਆਦਾ ਦੇਰ ਨਾ ਉਠਾ ਸਕੀ। ਇਸ ਲਈ ਰਾਉ ਦੀ ਮੱਦਦ ਨਾਲ ਉਹਨਾਂ ਨੇ ਮਦਰਾਸ ਵਿਖੇ 25 ਰੁਪਏ ਮਹੀਨਾ ਦੀ ਨੌਕਰੀ ਹਾਸਿਲ ਕਰ ਲਈ। ਇਹ ਮਾਰਚ 1912 ਦੀ ਗੱਲ ਹੈ। ਇਤਫ਼ਾਕਵੱਸ ਰਾਮਾਨੁਜਨ ਦਾ ਇੱਕ ਸਹਿਕਰਮੀ ਵੀ ਗਣਿਤ ਵਿੱਚ ਦਿਲਚਸਪੀ ਰੱਖਦਾ ਸੀ। ਇਸ ਮਾਹੌਲ ਵਿੱਚ ਉਹਨਾਂ ਨੇ ਸੰਖਿਆਵਾਂ ਨਾਲ ਖੇਡਣਾ ਜਾਰੀ ਰੱਖਿਆ ਤੇ ਔਕੜਾਂ ਦੇ ਬਾਵਜੂਦ ਖੋਜ ਕਾਰਜਾਂ ਵਿੱਚ ਲੱਗੇ ਰਹੇ। ਕਾਗਜ਼ਾਂ ਦੀ ਥੁੜ ਕਾਰਣ, ਜ਼ਰੂਰਤਾਂ ਪੂਰੀਆਂ ਕਰਨ ਲਈ ਉਹਨਾਂ ਨੇ ਸੜਕਾਂ ਦੇ ਕਿਨਾਰੇ ਪਏ ਰੱਦੀ ਕਾਗਜ਼ ਵੀ ਵਰਤੇ। ਉਹ ਇੱਕੋ ਕਾਗਜ਼ ਉੱਪਰ ਪਹਿਲਾਂ ਨੀਲੀ ਸਿਆਹੀ ਨਾਲ ਕੰਮ ਕਰਦੇ ਤੇ ਫਿਰ ਉਸੇ ਉੱਪਰ ਲਾਲ ਸਿਆਹੀ ਨਾਲ ਲਿਖਦੇ। ਅਕਾਦਮਿਕ ਪੜ੍ਹਾਈ ਦੇ ਘੱਟੋ ਘੱਟ ਮਿਆਰ ਹਾਸਿਲ ਨਾ ਕਰ ਸਕਣ ਦੇ ਬਾਵਜੂਦ ਕੁੱਝ ਸਿੱਖਿਆ ਸ਼ਾਸਤਰੀਆਂ ਦੀ ਮੱਦਦ ਨਾਲ ਰਾਮਾਨੁਜਨ ਨੂੰ ਮਦਰਾਸ ਯੂਨੀਵਰਸਿਟੀ ਨੇ ਫਿਰ 75 ਰੁਪਏ ਮਹੀਨਾ ਵਜ਼ੀਫਾ ਦੇਣਾ ਸ਼ੁਰੂ ਕਰ ਦਿੱਤਾ। ਇਸ ਨਾਲ ਉਹਨਾਂ ਨੂੰ ਸੰਖਿਆਵਾਂ ਦੇ ਸੰਸਾਰ ਵਿੱਚ ਵਿਚਰਨਾ ਕੁੱਝ ਸੁਖਾਲਾ ਹੋ ਗਿਆ।

ਇਸ ਸਮੇਂ ਦੌਰਾਨ ਰਾਮਾਨੁਜਨ ਨੇ ਬਰਤਾਨੀਆ ਦੀ ਕੈਂਬ੍ਰਿਜ ਯੂਨੀਵਰਸਿਟੀ ਦੇ ਗਣਿਤ ਦੇ ਪ੍ਰੋਫੈਸਰ ਤੇ ਪ੍ਰਸਿੱਧ ਹਿਸਾਬਦਾਨ ਪ੍ਰੋਫੈਸਰ ਜੀ. ਐਚ. ਹਾਰਡੀ ਨੂੰ ਆਪਣੀ ਮੌਲਿਕ ਖੋਜ ਦੇ 120 ਪ੍ਰਮੇਯ ਭੇਜੇ। ਕੁੱਝ ਦੇਰ ਉਹਨਾਂ ਦਾ ਆਪਸੀ ਚਿੱਠੀ ਪੱਤਰ ਵੀ ਚਲਦਾ ਰਿਹਾ। ਪ੍ਰੋਫੈਸਰ ਹਾਰਡੀ ਝੱਟ ਰਾਮਾਨੁਜਨ ਦੀ ਪ੍ਰਤਿਭਾ ਨੂੰ ਪਛਾਣ ਗਏ। ਉਹਨਾਂ ਨੇ ਮਦਰਾਸ ਯੂਨੀਵਰਸਿਟੀ ਨੂੰ ਲਿਖਿਆ ਕਿ ਉਹ ਰਾਮਾਨੁਜਨ ਨੂੰ ਕੈਂਬ੍ਰਿਜ ਭੇਜਣ ਦਾ ਪ੍ਰਬੰਧ ਕਰਨ। ਪਰ ਰਾਮਾਨੁਜਨ ਘਰੇਲੂ ਹਾਲਤਾਂ ਕਾਰਣ ਨਾ ਜਾ ਸਕੇ। ਬਾਅਦ ਵਿੱਚ ਭਾਰਤ ਦੇ ਦੌਰੇ ਞਤੇ ਆਏ ਇੱਕ ਹੋਰ ਪ੍ਰੋਫੈਸਰ ਈ.ਐਸ. ਨੇਵਿਲੇ ਵੱਲੋਂ ਭੇਜੇ ਗਏ ਸੱਦੇ ਞਤੇ ਆਖ਼ਰ 17 ਮਾਰਚ 1914 ਨੂੰ ਰਾਮਾਨੁਜਨ ਕੈਂਬ੍ਰਿਜ ਲਈ ਰਵਾਨਾ ਹੋਏ। ਕੈਂਬ੍ਰਿਜ ਵਿੱਚ ਪ੍ਰੋਫੈਸਰ ਹਾਰਡੀ ਤੇ ਉਹਨਾਂ ਦੇ ਸਹਿਯੋਗੀਆਂ ਨੇ ਰਾਮਾਨੁਜਨ ਦੀ ਭਰਪੂਰ ਸਹਾਇਤਾ ਕੀਤੀ। ਇੱਥੇ ਉਹਨਾਂ ਨੇ ਉੱਚ ਪੱਧਰ ਦੇ 21 ਮੌਲਿਕ ਖੋਜ ਪੱਤਰ ਲਿਖੇ ਜਿਨ੍ਹਾਂ ਵਿੱਚੋਂ ਸੱਤ ਵਿੱਚ ਪ੍ਰੋ. ਹਾਰਡੀ ਸਹਿ ਲੇਖਕ ਸਨ। ਜਦੋਂ ਇਹ ਖੋਜ ਪੱਤਰ ਨਾਮੀ ਅਖ਼ਬਾਰਾਂ ਵਿੱਚ ਪ੍ਰਕਾਸ਼ਿਤ ਹੋਏ ਤਾਂ ਦੁਨੀਆਂ ਨੂੰ ਰਾਮਾਨੁਜਨ ਅੰਦਰਛੁਪੀ ਪ੍ਰਤਿਭਾ ਦਾ ਪਤਾ ਲੱਗਾ।

ਪਰਿਵਾਰਿਕ ਗ਼ਰੀਬੀ ਕਾਰਣ ਰਾਮਾਨੁਜਨ ਸਹੀ ਤਰੀਕੇ ਨਾਲ ਲਗਾਤਾਰ ਅਕਾਦਮਿਕ ਸਿੱਖਿਆ ਹਾਸਲ ਨਹੀਂ ਕਰ ਸਕੇ। ਇਹ ਦੁਖਾਂਤ ਉਹਨਾਂ ਦੇ ਖੋਜ ਕਾਰਜਾਂ ਦੀ ਸੀਮਾ ਬਣ ਗਿਆ ਤੇ ਉਹ ਆਪਣੀ ਦਿਲਚਸਪੀ ਵਾਲੇ ਗਣਿਤ ਦੇ ਵਿਸ਼ੇ ਬਾਰੇ ਸਰਵਪੱਖੀ ਗਿਆਨ ਹਾਸਿਲ ਕਰਨ ਤੋਂ ਵਾਂਝੇ ਰਹਿ ਗਏ। ਇਸ ਪ੍ਰਤਿਭਾਵਾਨ ਨੌਜਵਾਨ ਵਿਗਿਆਨੀ ਨੂੰ ਹੋਰ ਸਿੱਖਿਆ ਦੇਣ ਲਈ ਪ੍ਰੋ. ਹਾਰਡੀ ਨੇ ਸੁਹਿਰਦ ਯਤਨ ਕੀਤੇ। ਪਰ ਪਹਿਲਾਂ ਹੀ ਰੌਸ਼ਨ ਦਿਮਾਗ਼ ਵਿਗਿਆਨੀ ਨੂੰ ਪੜ੍ਹਾਉਣਾ ਹਾਰਡੀ ਦੇ ਵੱਸ ਦਾ ਰੋਗ ਨਹੀਂ ਸੀ। ਕੁੱਝ ਸਮੇਂ ਬਾਅਦ ਪ੍ਰੋ. ਹਾਰਡੀ ਨੇ ਟਿੱਪਣੀ ਕੀਤੀ ਕਿ : "ਜਿੰਨਾ ਉਸਨੇ (ਰਾਮਾਨੁਜਨ ਨੇ) ਮੇਰੇ ਕੋਲੋਂ ਸਿੱਖਿਆ, ਉਸ ਤੋਂ ਕਿਤੇ ਵੱਧ ਮੈਂ ਉਸ ਕੋਲੋਂ ਸਿੱਖਿਆ ਹੈ।ਞਞ

ਰਾਮਾਨੁਜਨ ਦੀ ਦਿਲਚਸਪੀ ਗਣਿਤ ਵਿਗਿਆਨ ਦੀ ਗੁੰਝਲਦਾਰ ਸ਼ਾਖਾ ਸੰਖਿਆ ਸਿਧਾਂਤ ਵਿੱਚ ਸੀ। ਇਸ ਸ਼ਾਖਾ ਵਿੱਚ ਸੰਖਿਆਵਾਂ ਤੇ ਉਹਨਾਂ ਦੀਆਂ ਪ੍ਰਤੀਕ੍ਰਿਆ ਸੰਖਿਆਵਾਂ ਨੂੰ ਇੱਕ ਹੀ ਸਿਧਾਂਤ ਅਨੁਸਾਰ ਹੱਲ ਕੀਤਾ ਜਾਂਦਾ ਹੈ। ਰਾਮਾਨੁਜਨ ਦੀ ਹੈਰਾਨਕੁੰਨ ਤੇ ਮਹੱਤਵਪੂਰਨ ਖੋਜ ਗਣਿਤ ਦੇ ਪੂਰਨ ਸੰਖਿਆ, ਅਨੰਤ ਸ਼੍ਰੇਣੀ ਦੇ ਸੂਤਰ, ਲਗਾਤਾਰ ਭਿੰਨਾਂ ਦੇ ਸੂਤਰ ਤੇ ਸੰਯੁਕਤ ਸੰਖਿਆ ਨਿਯਮਾਂ ਦੇ ਖੇਤਰਾਂ ਨਾਲ ਸੰਬੰਧਿਤ ਹੈ। ਉਹ ਸੰਖਿਆ ਸਿਧਾਂਤਾਂ ਦੀ ਖੋਜ ਵਿੱਚ 'ਬੁਰੇ ਦੇ ਘਰ ਤੱਕੜ ਨਿਕਲ ਜਾਂਦੇ ਸਨ। ਮਿਸਾਲ ਦੇ ਤੌਰ ਞਤੇ ਗੋਲਡ ਬੈਂਕ ਦਾ ਪ੍ਰਮੇਯ ਹੈ ਕਿ ਹਰ ਇੱਕ ਭਾਜ ਸੰਖਿਆ (ਜੋ ਵੰਡੀ ਜਾ ਸਕਦੀ ਹੋਵੇ), ਦੋ ਅਭਾਜ ਸੰਖਿਆਵਾਂ (ਜੋ ਵੰਡੀਆਂ ਨਾ ਜਾ ਸਕਦੀਆਂ ਹੋਣ) ਦਾ ਜੋੜ ਹੈ। ਜਿਵੇਂ : 4 = 2+2, 6= 3+3, 8=3+5, 10=3+7, 16= 5+11 ਜਾਂ 16= 3 +13 ਆਦਿ। ਪਰ ਰਾਮਾਨੁਜਨ ਇੱਥੇ ਹੀ ਸੰਤੁਸ਼ਟ ਹੋਣ ਵਾਲੇ ਵਿਗਿਆਨੀ ਨਹੀਂ ਸਨ। ਸੰਖਿਆਵਾਂ ਦੇ ਇਸ ਸਿਧਾਂਤ ਦੀ ਵਿਆਖਿਆ ਕਰਦਿਆਂ ਉਹਨਾਂ ਨੇ ਕਿਹਾ, "ਇਹ ਇੱਕ ਅਜਿਹਾ ਆਸਾਨ ਸੱਚ ਹੈ ਜਿਸਨੂੰ ਮੂਰਖ ਵੀ ਸੋਚ ਸਮਝ ਸਕਦਾ ਹੈ ਪਰ ਫਿਰ ਵੀ ਕੋਈ ਇਹ ਸਿੱਧ ਨਹੀਂ ਕਰ ਸਕਿਆ ਕਿ ਇਹ ਸਿਧਾਂਤ ਸਾਰੀਆਂ ਹੀ ਸੰਖਿਆਵਾਂ ਞਤੇ ਲਾਗੂ ਹੁੰਦਾ ਹੈ। ਇਸ ਤੋਂ ਅੱਗੇ ਕੋਈ ਇਸ ਸਿਧਾਂਤ ਨੂੰ ਗ਼ਲਤ ਵੀ ਸਿੱਧ ਨਹੀਂ ਕਰ ਸਕਿਆ।ਞਞ

ਬਰਤਾਨੀਆ ਦਾ ਪੌਣਪਾਣੀ ਰਾਮਾਨੁਜਨ ਨੂੰ ਰਾਸ ਨਾ ਆ ਸਕਿਆ। ਮਦਰਾਸ ਦੇ ਮੁਕਾਬਲੇ ਬਰਤਾਨੀਆ ਦੀ ਜਲਵਾਯੂ ਦੀ ਭਿੰਨਤਾ ਅਤੇ ਬੇਹੱਦ ਕੰਮ ਕਰਨ ਦੇ ਬੋਝ ਕਾਰਨ ਉਹਨਾਂ ਨੂੰ ਤਪਦਿਕ ਦੀ ਨਾਮੁਰਾਦ ਬੀਮਾਰੀ ਨੇ ਘੇਰ ਲਿਆ। ਉਸ ਸਮੇਂ ਤੱਕ ਇਸ ਬਿਮਾਰੀ ਦੇ ਸਥਾਈ ਇਲਾਜ ਦੀ ਅੱਜ ਵਾਂਗ ਖੋਜ ਨਹੀਂ ਸੀ ਹੋਈ। ਲਗਾਤਾਰ ਵਿਗੜਗੀ ਸਿਹਤ ਨੂੰ ਦੇਖਦੇ ਹੋਏ ਉਹਨਾਂ ਦੇ ਸਹਿਕਰਮੀਆਂ ਨੇ ਮਾਸਾਹਾਰੀ ਭੋਜਨ ਲੈਂਦੇ ਰਹਿਣ ਦੀ ਸਲਾਹ ਦਿੱਤੀ। ਪਰ ਉਹਨਾਂ ਦੇ ਮਨ ਮਸਤਕ

ਝਤੇ ਆਪਣੇ ਪਰਿਵਾਰ ਦੇ ਧਾਰਮਿਕ ਸੰਸਕਾਰ ਭਾਰੂ ਰਹੇ। ਇਸ ਹਾਲਤ ਵਿੱਚ ਵੀ ਉਹਨਾਂ ਦਾ ਸੰਖਿਆਵਾਂ ਨਾਲ ਖੇਡਣ ਦਾ ਪ੍ਰੇਮ ਮੱਠਾ ਨਾ ਪਿਆ। ਇੱਕ ਹੋਰ ਮੌਕੇ ਝਤੇ ਵੀ ਉਹਨਾਂ ਦੀ ਸੰਖਿਆ ਵਿਗਿਆਨ ਦੇ ਵਿਸ਼ੇ ਝਤੇ ਪਕੜ ਵੇਖਣਯੋਗ ਹੈ। ਜਦੋਂ ਪ੍ਰੋ. ਹਾਰਡੀ ਪੁਟਨੀ ਸੈਨੀਟੋਰੀਅਮ ਵਿਖੇ ਉਹਨਾਂ ਦੀ ਸਿਹਤ ਦਾ ਹਾਲ ਪੁੱਛਣ ਲਈ ਗਏ ਤਾਂ ਉਹਨਾਂ ਨੇ ਰਾਮਾਨੁਜਨ ਨੂੰ ਮਜ਼ਾਕ ਵਿੱਚ ਕਿਹਾ  ਕਿ ਜਿਸ ਟੈਕਸੀ ਵਿੱਚ ਉਹ ਇੱਥੇ ਆਏ ਹਨ ਉਸਦਾ ਨੰਬਰ 1729 ਹੈ ਜਿਸ ਨੂੰ ਬੜੀ ਮਨਹੂਸ ਸੰਖਿਆ ਸਮਝਿਆ ਜਾਂਦਾ ਹੈ। ਰਾਮਾਨੁਜਨ ਨੇ ਝੱਟ ਜਵਾਬ ਦਿੱਤਾ, "ਨਹੀਂ ਪ੍ਰੋਫੈਸਰ ਸਾਹਿਬ, ਇਹ ਛੋਟੀ ਤੋਂ ਛੋਟੀ ਇੱਕ ਅਜਿਹੀ ਅਦਭੁਤ ਸੰਖਿਆ ਹੈ ਜੋ ਦੋ ਸੰਖਿਆਵਾਂ ਦੇ ਘਣਫ਼ਲ ਦੇ ਜੋੜ ਬਰਾਬਰ ਹੈ ਅਤੇ ਇਹ ਸੰਖਿਆਵਾਂ ਦੇ ਘਣਫਲ ਨਾਲ ਦੋ ਤਰ੍ਹਾਂ ਪ੍ਰਗਟ ਕੀਤੀ ਜਾ ਸਕਦੀ ਹੈ ਜਿਵੇਂ : 1 ਦੀ ਘਾਤ ਤਿੰਨ + 12 ਘਾਤ ਤਿੰਨ (1 ਗੁਣਾ 1 ਗੁਣਾ 1 + 12 ਗੁਣਾ 12 ਗੁਣਾ 12)= 1729 ਅਤੇ 9 ਦੀ ਘਾਤ ਤਿੰਨ + 10 ਦੀ ਘਾਤ ਤਿੰਨ (9 ਗੁਣਾ 9 ਗੁਣਾ 9 + 10 ਗੁਣਾ 10 ਗੁਣਾ 10 = 1729) ਙਝ ਇਸ ਅਦਭੁਤ ਸੰਖਿਆ ਨੂੰ ਗਣਿਤ ਦੀ ਦੁਨੀਆਂ ਵਿੱਚ ਅੱਜ ਵੀ ਰਾਮਾਨੁਜਨ ਸੰਖਿਆ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਅਲਜਬਰੇ ਵਿੱਚ ਉਹਨਾਂ ਦਾ ਕੰਮ ਮਹਾਨ ਗਣਿਤ ਸ਼ਾਸਤਰੀ ਯੂਲਰ ਵਜੈਕੋਬੀ ਦੇ ਬਰਾਬਰ ਦਾ ਮੰਨਿਆ ਜਾਂਦਾ ਹੈ।

ਬੀਮਾਰੀ ਦੀ ਹਾਲਤ ਵਿੱਚ ਵੀ ਰਾਮਾਨੁਜਨ ਨੇ ਆਪਣੇ ਖੋਜ ਕਾਰਜ ਜਾਰੀ ਰੱਖੇ। ਇਹਨਾਂ ਖੋਜ ਕਾਰਜਾਂ ਸਦਕਾ 28 ਫਰਵਰੀ 1918 ਨੂੰ ਉਹਨਾਂ ਨੂੰ ਬਰਤਾਨੀਆ ਦੀ ਰਾਇਲ ਸੁਸਾਇਟੀ ਦਾ ਮੈਂਬਰ ਚੁਣ ਲਿਆ ਗਿਆ। ਇਹ ਮਾਣ ਪ੍ਰਾਪਤ ਕਰਨ ਵਾਲੇ ਉਹ ਦੂਸਰੇ ਭਾਰਤੀ ਸਨ। ਉਸੇ ਸਾਲ 13 ਅਕਤੂਬਰ ਨੂੰ ਟ੍ਰਿਨਿਟੀ ਕਾਲਜ, ਕੈਂਬ੍ਰਿਜ ਦੇ ਮੈਂਬਰ ਚੁਣੇ ਜਾਣ ਵਾਲੇ ਉਹ ਪਹਿਲੇ ਭਾਰਤੀ ਬਣੇ। ਤਪਦਿਕ ਦਾ ਰੋਗ ਵਧ ਜਾਣ ਕਰਕੇ ਉਹ 27 ਮਾਰਚ 1919 ਨੂੰ ਭਾਰਤ ਵਾਪਸ ਪਰਤ ਆਏ। ਉਹਨਾਂ ਦੀ ਸਿਹਤ ਦਿਨੋਂ ਦਿਨ ਨਿਘਰਦੀ ਗਈ ਤੇ ਆਖ਼ਰ 26 ਅਪ੍ਰੈਲ 1920 ਨੂੰ (ਉਸ ਸਮੇਂ ਤੱਕ) ਇਸ ਲਾਇਲਾਜ ਬੀਮਾਰੀ ਨੇ ਮਹਾਨ ਗਣਿਤ ਵਿਗਿਆਨੀ ਰਾਮਾਨੁਜਨ ਦੇ ਜੀਵਨ ਦਾ ਅੰਤ ਕਰ ਦਿੱਤਾ।

ਤੇਤੀ ਵਰ੍ਹਿਆਂ ਤੋਂ ਵੀ ਘੱਟ ਉਮਰ ਤੱਕ ਜਿਉਂਦੇ ਰਹਿਣ ਵਾਲੇ ਇਸ ਹਿਸਾਬਦਾਨ ਦੀ ਖੋਜ ਦਾ ਖੇਤਰ ਇਤਨਾ ਵਿਸ਼ਾਲ ਹੈ ਕਿ ਉਹਨਾਂ ਤੋਂ ਬਾਅਦ ਦੇ ਇੱਕ ਗਣਿਤ ਸ਼ਾਸਤਰੀ ਨੇ ਟਿੱਪਣੀ ਕੀਤੀ ਸੀ ਕਿ ਗਣਿਤ ਦੀ ਜਿਸ ਸ਼ਾਖਾ ਵਿੱਚ ਵੀ ਕੋਈ ਖੋਜੀ ਨਵੇਂ ਸਿਧਾਂਤ ਦੀ ਖੋਜ ਕਰਨ ਦਾ ਦਾਅਵਾ ਕਰਦਾ ਹੈ, ਉਹ ਸਿਧਾਂਤ ਰਾਮਾਨੁਜਨ ਵੱਲੋਂ ਪਹਿਲਾਂ ਹੀ ਖੋਜ ਕੀਤਾ ਹੋਇਆ ਮਿਲਦਾ ਹੈ।

ਜਿਵੇਂ ਕਿ ਸਾਡੇ ਦੇਸ਼ ਵਿੱਚ ਅਕਸਰ ਹੀ ਹੁੰਦਾ ਹੈ ਕਿ ਵਿਸ਼ੇਸ਼ ਪ੍ਰਤਿਭਾਵਾਨ ਵਿਅਕਤੀਆਂ ਦੀ ਲਿਆਕਤ ਨੂੰ ਕੁੱਝ ਲੋਕ ਜਾਣੇ ਜਾਂ ਅਣਜਾਣੇ ਕਿਸੇ ਦੈਵੀ ਸ਼ਕਤੀ ਨਾਲ ਜੋੜ ਦਿੰਦੇ ਹਨ, ਇਹੀ ਕੁੱਝ ਰਾਮਾਨੁਜਨ ਨਾਲ ਵੀ ਹੋਇਆ। ਕੁਝ ਅੰਧਵਿਸ਼ਵਾਸੀ ਲੋਕਾਂ ਨੇ ਇਸ ਗੱਲ ਦਾ ਖ਼ੂਬ ਪ੍ਰਚਾਰ ਕੀਤਾ ਕਿ ਸਾਰੀ ਉਮਰ ਰਾਮਾਨੁਜਨ ਦੇ ਸੁਪਨਿਆਂ ਵਿੱਚ ਨਾਮੱਕਲ ਗਿਰੀ ਨਾਮ ਦੀ ਦੇਵੀ ਆਉਂਦੀ ਰਹੀ ਜੋ ਉਹਨਾਂ ਨੂੰ ਹਿਸਾਬ ਦੇ ਸੂਤਰਾਂ ਬਾਰੇ ਦੱਸਦੀ ਹੁੰਦੀ ਸੀ ਤੇ ਉਹ ਇਸਨੂੰ ਆਪਣੀ ਖੋਜ ਵਜੋਂ ਜੱਗ ਜਾਹਰ ਕਰ ਦਿੰਦੇ ਸਨ। ਅਜਿਹਾ ਬੇਸਿਰ ਪੈਰ ਗੁਮਰਾਹਕੁੰਨ ਪ੍ਰਚਾਰ ਕਰਨ ਵਾਲੇ ਲੋਕ ਨਾ ਸਿਰਫ਼ ਰਾਮਾਨਜੁਨ ਦੀ ਪ੍ਰਤਿਭਾ ਦਾ ਹੀ ਅਪਮਾਨ ਕਰ ਰਹੇ ਹਨ ਸਗੋਂ ਉਹ ਲੋਕਾਈ ਨੂੰ ਕਥਿਤ ਦੈਵੀ ਸ਼ਕਤੀਆਂ ਦੇ ਭਰਮਜਾਲ ਵਿੱਚ ਫਸਾਉਣ ਦਾ ਗੁਨਾਹ ਵੀ ਕਰ ਰਹੇ ਹਨ।

**98556-56156**

## ਲਾਈਫ ਮੈਂਬਰਸ਼ਿਪ

1. Dr.Sukhwinder Singh, Mangat Nursing Home, Bus Stand, Katani Kalan (Ludhiana) (R.No.5721 Dt.20.1.21)
2. Manjit Singh S/o Shadi Singh, VPO Ghangas, Distt.Ludhiana-141419 (R.No.5722, Dt.20.1.21)
3. Sh. Jeewan Lal C/O Ravi Wadhwam 1039 Sector-17, Hudda, Jagadhri (Haryana) (R.No.5723 Dt.20.1.21)
4. Rajinder Kumar, Drawing Master, Flat No.2, Galaxy Apartment, MS-2, Area Dhakoli, Zirakpur (Mohali)-160104 (R.No.5724 Dt.20.1.21)
5. Sukhbir Singh, H.No.2193, Sector-68 Mohali (R.No.5725 Dt.26.1.21)
6. Kulwant Singh, VPO Thikriwal (Barnala) (R.No.5726 Dt.4.2.21)
7. Kamaldeep Singh, H.No.753, New House No.65, St.No.9-R, Manjitinderpura, Faridkot-151203 (R.No.5727 Dt.7.2.21)

# ਦਿਮਾਗੀ ਦੌਰਿਆਂ ਦਾ ਕੱਥ-ਸੱਚ



ਡਾ. ਸ਼ਿਆਮ ਸੁੰਦਰ ਦੀਪਤੀ

ਦਿਮਾਗੀ ਦੌਰੇ-ਇੱਕ ਅਜਿਹੀ ਗੰਭੀਰ ਸਥਿਤੀ ਹੈ, ਜੇਕਰ ਇਸ ਨੂੰ ਸੰਜੀਦਗੀ ਅਤੇ ਸਿਆਣਪ ਨਾਲ ਨਾ ਲਿਆ ਜਾਵੇ ਤਾਂ ਵਿਅਕਤੀ ਨੂੰ ਜ਼ਿੰਦਗੀ ਭਰ ਲਈ ਅਪਾਹਿਜ ਕਰ ਸਕਦੀ ਹੈ। ਰੋਜ਼ਮਰ੍ਹਾ ਦੀ ਜ਼ਿੰਦਗੀ ਵਿੱਚ ਅਸੀਂ ਸਿਰਫ ਦਿਲ ਦੇ ਦੌਰੇ ਤੋਂ ਹੀ ਵਾਕਫ਼ ਹਾਂ ਜਾਂ ਇਸ ਤਰ੍ਹਾਂ ਕਹੀਏ ਕਿ ਦੌਰੇ ਦੀ ਗੱਲ ਸੁਣਦਿਆਂ ਸਾਡਾ ਧਿਆਨ ਦਿਲ ਦੇ ਦੌਰੇ ਵੱਲ ਹੀ ਆਉਂਦਾ, ਜਦੋਂ ਕਿ ਦਿਮਾਗ ਦੇ ਦੌਰੇ ਵੀ ਓਨੀ ਹੀ ਅਹਿਮੀਅਤ ਵਾਲੇ ਹਨ।

ਦਿਮਾਗ ਦੇ ਦੌਰਿਆਂ ਬਾਰੇ ਵੀ ਲਕਵਾ ਜਾਂ ਅਧਰੰਗ ਨੂੰ ਵੀ ਅਸੀਂ, ਦਿਮਾਗੀ ਦੌਰਾ ਘੱਟ ਹੀ ਸਮਝਦੇ ਹਾਂ, ਜਦੋਂ ਕਿ ਦਿਮਾਗੀ ਬੁਖਾਰ ਜਾਂ ਮਿਰਗੀ ਨੂੰ ਹੀ ਦੌਰਾ ਸਮਝਦੇ ਹਾਂ। ਮਿਰਗੀ ਦਾ ਦੌਰਾ, ਦਿਮਾਗੀ ਦੌਰਾ ਹੈ, ਪਰ ਉਸ ਨਾਲ ਕਾਫੀ ਭਰਮ-ਭੁਲੇਖੇ ਅਤੇ ਅੰਧਵਿਸ਼ਵਾਸ ਵੀ ਜੁੜੇ ਹਨ।

ਪਾਸਾ ਮਾਰਿਆ ਜਾਣਾ, ਅਧਰੰਗ ਇੱਕ ਖਤਰਨਾਕ ਦਿਮਾਗੀ ਦੌਰਾ ਹੈ, ਜਿਸ ਦੇ ਨਤੀਜੇ ਅਸੀਂ ਜਾਣਦੇ ਹਾਂ ਤੇ ਇਸ ਦਾ ਪਿਛੋਕੜ ਵੀ ਦਿਲ ਦੇ ਦੌਰਿਆਂ ਵਾਲਾ ਹੈ, ਜਿਸ ਵਿੱਚ ਖੂਨ ਦੀਆਂ ਨਾੜਾਂ ਸੁੰਗੜ ਜਾਂਦੀਆਂ ਹਨ ਜਾਂ ਕੋਈ ਖੂਨ ਦਾ ਕਤਰਾ (Clot) ਉਸ ਨਾਲ ਵਿੱਚ ਫਸ ਕੇ, ਸਰੀਰ ਦੇ ਅੰਗ ਦੀ ਖੂਨ-ਸਪਲਾਈ ਬੰਦ ਕਰ ਦਿੰਦਾ ਹੈ।

ਮਿਰਗੀ ਦਾ ਦੌਰਾ, ਦਿਮਾਗੀ-ਇੱਕ ਸਰੀਰਕ ਅੰਗ ਦੀ ਬਨਾਵਟ ਵਿੱਚ ਪਏ ਨੁਕਸ ਕਾਰਨ ਹੁੰਦਾ ਹੈ, ਜਿਸ ਨਾਲ ਦਿਮਾਗ ਵਿੱਚੋਂ ਤੇਜ ਰਫਤਾਰੀ ਬਿਜਲਈ ਤਰੰਗਾਂ ਪੈਦਾ ਹੁੰਦੀਆਂ ਹਨ ਤੇ ਸਰੀਰ ਦਾ ਉਹ ਹਿੱਸਾ, ਜੋ ਦਿਮਾਗ ਦੇ ਉਸ ਹਿੱਸੇ ਦੇ ਕਾਬੂ ਹੇਠ ਹੁੰਦਾ ਹੈ, ਹਰਕਤ ਵਿੱਚ ਆ ਜਾਂਦਾ ਹੈ ਤੇ ਫਿਰ ਇਨ੍ਹਾਂ ਤਰੰਗਾਂ ਦੇ ਪੂਰੇ ਸਰੀਰ ਵਿੱਚ ਫੈਲਣ ਕਾਰਨ, ਪੂਰਾ ਸਰੀਰ ਝਟਕੇ ਖਾਣ ਲਗਦਾ ਹੈ। ਇਸ ਦੇ ਵੀ ਕਈ ਕਾਰਨ ਹਨ। ਇਸ ਨੂੰ ਲੈ ਕੇ, ਜੋ ਪ੍ਰਚਲਿਤ ਜਾਣਕਾਰੀ ਹੈ ਕਿ ਇਹ ਪੱਤਾ ਗੋਭੀ ਖਾਣ ਨਾਲ ਹੁੰਦੀ ਹੈ। ਇਹ ਕੁੱਝ ਹੱਦ ਤੱਕ ਹੀ ਸੱਚ ਹੈ। ਦਰਅਸਲ ਇਹ ਇੱਕ ਕੀੜੇ ਰਾਹੀਂ ਹੁੰਦੀ ਹੈ, ਜੋ ਕਿ ਪੇਟ ਦੇ ਕੀੜਿਆਂ ਦੇ ਵੱਡੇ ਪਰਿਵਾਰ ਵਿੱਚੋਂ, ਟੇਪਵਾਰਮ (Tape-worm) ਨਾਂ ਦਾ ਕੀੜਾ ਹੁੰਦਾ ਹੈ। ਇਹ ਮੱਲ ਰਾਹੀਂ ਪੇਟ ਵਿੱਚ ਪਹੁੰਚਦਾ ਹੈ ਤੇ ਫਿਰ ਖੂਨ ਦੇ ਰਸਤੇ ਦਿਮਾਗ ਵਿੱਚ ਜਾ ਕੇ ਸੈੱਟ ਹੋ ਜਾਂਦਾ ਹੈ ਤੇ ਜਦੋਂ ਕਦੇ ਹਰਕਤ ਵਿੱਚ ਆਉਂਦਾ ਹੈ ਤਾਂ ਮਿਰਗੀ ਦੇ ਦੌਰੇ ਦੇ ਲੱਛਣ ਸਾਹਮਣੇ ਆਉਂਦੇ ਹਨ।

ਪੱਤ ਗੋਭੀ ਨਾਲ ਜੋੜੇ ਜਾਣ ਦਾ ਪਿਛੋਕੜ ਕੁੱਝ ਇਸ ਤਰ੍ਹਾਂ ਹੈ। ਅਕਸਰ ਅਸੀਂ ਸਬਜੀਆਂ ਧੋ ਕੇ ਹੀ ਖਾਂਦੇ ਹਾਂ ਜਾਂ ਪਕਾਉਂਦੇ ਹਾਂ। ਪੱਤਾ ਗੋਭੀ ਨੂੰ ਕਈ ਰੈਸਟੋਰੈਂਟ ਦੀਆਂ ਚੀਜਾਂ ਵਿੱਚ ਕੱਚਾ ਵਰਤਿਆ ਜਾਂਦਾ ਹੈ। ਦਰਅਸਲ ਪੱਤੇ ਦੀਆਂ ਕਈ ਪਰਤਾਂ ਹੋਣ ਕਰਕੇ, ਉਹ ਪੂਰੀ ਤਰ੍ਹਾਂ ਸਾਫ ਨਹੀਂ ਹੁੰਦਾ ਤੇ ਕੱਚੇ ਵਰਤਨ ਨਾਲ ਸਰੀਰ ਵਿੱਚ ਪ੍ਰਵੇਸ਼ ਕਰ ਜਾਂਦਾ ਹੈ। ਇਸ ਸਮੱਸਿਆ ਦੀ ਜੜ੍ਹ ਖੁੱਲੇ ਵਿੱਚ ਮਲ-ਮੂਤਰ ਦੀ ਆਦਤ ਹੈ।

ਇਸ ਤਰ੍ਹਾਂ ਇਸ ਕੀੜੇ ਤੋਂ, ਹੋਰ ਕਾਰਨਾਂ ਕਰਕੇ, ਦਿਮਾਗ ਦੀ ਕਾਰਜ ਪ੍ਰਣਾਲੀ ਪ੍ਰਭਾਵਤ ਹੁੰਦੀ ਹੈ। ਇਸ ਪੱਖ ਤੋਂ ਇਹ ਬੀਮਾਰੀ ਨਿਊਰਾਲੋਜੀ (Neurology) ਵਿਭਾਗ ਨਾਲ ਜਾ ਜੁੜਦੀ ਹੈ।

ਇਸੇ ਤਰ੍ਹਾਂ ਦਾ ਇੱਕ ਦੌਰਾ, ਮਾਨਸਿਕ ਰੋਗ ਵਿਭਾਗ ਦੀ ਸੀਮਾ ਵਿੱਚ ਵੀ ਆਉਂਦਾ ਹੈ ਜੋ ਮਿਰਗੀ ਨਾਲ ਹੂ-ਬ-ਹੂ ਮਿਲਦਾ ਹੈ। ਉਹ ਅਵਸਥਾ, ਮਨੋਰੋਗ ਵਿਭਾਗ ਵਿੱਚ 'ਹਿਸਟੀਰੀਆੜ ਕਹੀ ਜਾਂਦੀ ਹੈ ਅਤੇ ਸਾਡੀ ਆਮ ਪ੍ਰਚਲਿਤ ਸਮਝ ਵਿੱਚ 'ਓਪਰੀ ਕਸਰੜ।

'ਹਿਸਟੀਰੀਆੜ ਬੀਮਾਰੀ, ਮਾਨਸਿਕ ਵਿਕਾਰ ਹੈ ਤੇ ਅਕਸਰ ਉਨ੍ਹਾਂ ਵਿਅਕਤੀਆਂ ਵਿੱਚ ਦੇਖਣ ਨੂੰ ਮਿਲਦੀ ਹੈ, ਜਿਨ੍ਹਾਂ ਦੀ ਪਰਿਵਾਰ ਜਾਂ ਕੰਮ ਵਾਲੀ ਥਾਂ ਤ੍ਰਤੇ ਬਹੁਤੀ ਪੁੱਛ-ਗਿੱਛ ਨਹੀਂ ਹੁੰਦੀ। ਉਨ੍ਹਾਂ ਦੇ ਕੰਮ ਅਤੇ ਅਹੁਦੇ ਮੁਤਾਬਕ, ਉਨ੍ਹਾਂ ਨੂੰ ਮਾਣ ਨਹੀਂ ਮਿਲਦਾ। ਉਹ ਤਾੜੇ-ਪਰਤਾੜੇ ਜਾਂਦੇ ਹਨ ਤੇ ਹਮੇਸ਼ਾਂ ਹੀ ਬੇਚੈਨ-ਪਰੇਸ਼ਾਨ ਰਹਿੰਦੇ ਹਨ। ਇਸ ਤਰ੍ਹਾਂ ਦੀ ਹਾਲਤ ਵਿੱਚ ਗੁਜਰਦੇ ਉਹ ਤਵੱਜੋਂ ਹਾਸਲ ਕਰਨ ਲਈ ਅਚੇਤ ਰੂਪ ਵਿੱਚ ਦੌਰੇ ਦੀ ਹਾਲਤ ਵਿੱਚ ਚਲੇ ਜਾਂਦੇ ਹਨ।

ਪਰ ਦੋਹਾਂ ਦੀ ਪਛਾਣ ਦੇ ਸੂਤਰ ਵੱਖੋ-ਵੱਖਰੇ ਹਨ।

**ਮਿਰਗੀ ਦੇ ਦੌਰੇ ਦੇ ਲੱਛਣ :**

✶ ਵੈਸੇ ਤਾਂ ਵਿਅਕਤੀ ਨੂੰ ਇਹ ਦੌਰਾ ਪੈਣ ਦੀ ਭਿਣਕ ਪੈ ਜਾਂਦੀ ਹੈ ਕਿ ਦੌਰਾ ਪੈਣ ਵਾਲਾ ਹੈ, ਪਰ ਬਹੁਤੀ ਵਾਰੀ ਏਨਾ ਤੇਜ ਹੁੰਦਾ ਹੈ ਕਿ ਸੰਭਲਣ ਲਈ ਸਮਾਂ ਨਹੀਂ ਮਿਲਦਾ।

✶ ਵਿਅਕਤੀ ਡਿੱਗ ਪੈਂਦਾ ਹੈ ਤੇ ਕਈ ਵਾਰ ਸੱਟ ਵੀ ਖਾ ਬੈਠਦਾ ਹੈ।

✶ ਮੂੰਹ ਵਿੱਚੋਂ ਝੱਗ ਨਿਕਲਦੀ ਹੈ।

* ਦੰਦਲ ਪੈਂਦੀ ਹੈ ਤੇ ਜੀਭ ਵੀ ਕੱਟੀ ਜਾਂਦੀ ਹੈ।

* ਕੱਪੜਿਆਂ ਵਿੱਚ ਹੀ ਪੇਸ਼ਾਬ ਨਿਕਲ ਜਾਂਦਾ ਹੈ।

* ਤਿੰਨ-ਚਾਰ ਮਿੰਟ, ਜ਼ੋਰਦਾਰ ਝਟਕੇ ਲੱਗਦੇ ਹਨ ਤੇ ਫਿਰ ਵਿਅਕਤੀ ਸ਼ਾਂਤ ਹੋ ਜਾਂਦਾ ਹੈ।

* ਦਿਮਾਗ ਦੇ ਝਟਕੇ ਕਾਰਨ, ਕਾਫੀ ਸਮਾਂ ਨੀਂਦ ਦੀ ਅਵਸਥਾ ਰਹਿੰਦੀ ਹੈ, ਫਿਰ ਅੱਖ ਖੁੱਲ੍ਹਣ ਕ਼ਤੇ ਵੀ ਆਲੇ-ਦੁਆਲੇ ਬਾਰੇ ਪੂਰੀ ਤਰ੍ਹਾਂ ਸਪਸ਼ਟਤਾ ਨਹੀਂ ਹੁੰਦੀ।

**ਜਦੋਂ ਕਿ ਇਸ ਦੇ ਉਲਟ ਹਿਸਟੀਰੀਆ ਦੌਰੇ ਵਿੱਚ-**

* ਝਟਕੇ ਲਗਦੇ ਹਨ, ਦੰਦਲ ਪੈਂਦੀ ਹੈ, ਪਰ ਮੂੰਹ ਵਿੱਚ ਝੱਗ ਨਹੀਂ ਆਉਂਦੀ ਤੇ ਨਾ ਹੀ ਕਦੇ ਜੀਭ ਕੱਟੀ ਜਾਂਦੀ ਹੈ।

* ਸੱਟ ਵੀ ਨਹੀਂ ਲਗਦੀ ਤੇ ਪੇਸ਼ਾਬ ਵੀ ਨਹੀਂ ਨਿਕਲਦਾ।

* ਮਿਰਗੀ ਦਾ ਦੌਰਾ ਕਿਸੇ ਵੀ ਸਮੇਂ ਜਾਂ ਸਥਾਨ ਕ਼ਤੇ ਪੈ ਜਾਂਦਾ ਹੈ ਜਦੋਂ ਕਿ ਹਿਸਟੀਰੀਆ, ਉਨ੍ਹਾਂ ਲੋਕਾਂ ਦੀ ਮੌਜੂਦਗੀ ਵਿੱਚ ਪੈਂਦਾ ਹੈ ਜਿਨ੍ਹਾਂ ਤੋਂ ਉਸ ਨੂੰ ਤਵੱਜੋ ਦੀ ਲੋੜ ਹੁੰਦੀ ਹੈ।

* ਦੌਰੇ ਦਾ ਸਮਾਂ ਵੀ ਨਿਸ਼ਚਿਤ ਨਹੀਂ ਹੁੰਦਾ।

* ਇਹ ਦੌਰਾ ਕਦੇ ਵੀ ਰਾਤ ਨੂੰ ਸੁੱਤਿਆ ਨਹੀਂ ਪੈਂਦਾ।

ਇਸ ਤਰ੍ਹਾਂ ਥੋੜਾ ਗੌਰ ਨਾਲ ਦੇਖਣ ਤੋਂ ਹੀ, ਇਹ ਫਰਕ ਸਮਝ ਆ ਜਾਂਦਾ ਹੈ। ਪਰ ਇੱਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਹਿਸਟੀਰੀਆ ਮਨ ਦੀ ਮੁਸੀਬਤ ਕਰਕੇ ਹੁੰਦਾ ਹੈ। ਮਰੀਜ ਨੂੰ ਮਜਾਕ ਵਿੱਚ ਨਹੀਂ ਲੈਣਾ ਚਾਹੀਦਾ। ਜਿਵੇਂ ਮਿਰਗੀ ਲਈ, ਦਿਮਾਗ ਦੇ ਮਾਹਰ ਕੋਲ ਜਾਣ ਦੀ ਲੋੜ ਹੈ, ਉਸੇ ਤਰ੍ਹਾਂ ਹਿਸਟੀਰੀਆ ਲਈ ਮਾਨਸਿਕ ਰੋਗ ਮਾਹਰ (Psychiatrist) ਦੀ ਸਲਾਹ ਲੈਣੀ ਚਾਹੀਦੀ ਹੈ।

ਜੇਕਰ ਤੁਹਾਨੂੰ ਸਮਝ ਨਾ ਆ ਰਹੀ ਹੋਵੇ ਤਾਂ ਦੋਹਾਂ ਵਿੱਚੋਂ ਕਿਸੇ ਕੋਲ ਵੀ ਲੈ ਜਾਵੋ, ਉਹ ਆਪਣੇ ਢੰਗ ਨਾਲ ਪਛਾਣ ਲੈਣ ਦੇ ਕਾਬਲ ਹੁੰਦੇ ਹਨ।

**ਜੇਕਰ ਤੁਸੀਂ ਕਿਸੇ ਵੀ ਇਸ ਤਰ੍ਹਾਂ ਦੇ ਦੌਰੇ ਨੂੰ ਦੇਖਦੇ ਹੋ, ਜਾਂ ਤੁਹਾਡੇ ਸਾਹਮਣੇ ਮਿਰਗੀ ਦਾ ਦੌਰਾ ਪੈ ਜਾਵੇ ਤਾਂ ਤੁਹਾਨੂੰ ਕੀ ਕਰਨਾ ਚਾਹੀਦਾ ਹੈ :**

ਵਿਅਕਤੀ ਦੇ ਸਰੀਰ ਨੂੰ ਲਗ ਰਹੇ ਝਟਕੇ (ਪੈ ਰਿਹਾ ਦੌਰਾ) ਨਿਸ਼ਚਿਤ ਹੀ ਦੇਖਣ ਵਾਲੇ ਨੂੰ ਘਬਰਾਹਟ ਵਿੱਚ ਲੈ ਜਾਂਦਾ ਹੈ। ਜੇਕਰ ਮਦਦ ਕਰਨੀ ਹੋਵੇ ਤਾਂ ਪਹਿਲੀ ਗੱਲ ਹੈ ਕਿ ਖੁਦ ਸ਼ਾਂਤ-ਚਿਤ ਰਿਹਾ ਜਾਵੇ ਤੇ ਨਾਲ ਹੀ-

* ਦੌਰੇ ਵਿੱਚੋਂ ਲੰਘ ਰਹੇ ਸਖਸ ਦੇ ਸਰੀਰ ਕ਼ਤੇ ਜੇ ਕੋਈ ਗਹਿਣੇ ਅਤੇ ਗਲ ਦੇ ਦੁਆਲੇ ਕਪੜਾ ਆਦਿ ਹੋਵੇ ਤਾਂ ਉਸ ਨੂੰ ਉਤਾਰ ਦਿਉ।

* ਦੇਖੋ ਕਿ ਨੇੜੇ-ਤੇੜੇ ਕੋਈ ਤਿੱਖੀ ਚੀਜ ਨਾ ਪਈ ਹੋਵੇ ਜੋ ਸਰੀਰ ਨੂੰ ਜਖ਼ਮੀ ਕਰ ਸਕਦੀ ਹੋਵੇ।

* ਜੇਕਰ ਬੈਠਿਆਂ ਹੀ ਦੌਰਾ ਪੈ ਜਾਵੇ ਤਾਂ ਹੌਲੀ ਹੌਲੀ ਪਿੱਠ ਦੇ ਭਾਰ ਲਿਟਾ ਦਿਉ ਤੇ ਜੇਕਰ ਲੇਟਿਆ ਹੈ ਤਾਂ ਪਾਸੇ ਭਾਰ ਕਰ ਦਿਉ ਕਿਉਂ ਜੋ ਮੂੰਹ ਦੀ ਝੱਗ ਬਾਹਰ ਵੱਲ ਹੀ ਆਵੇ।

* ਦੌਰਾ ਪੈਣ ਦਾ ਸਮਾਂ ਨੋਟ ਕਰੋ। ਮਿਰਗੀ ਦਾ ਦੌਰਾ ਦੋ-ਚਾਰ ਮਿੰਟ ਤੋਂ ਵੱਧ ਨਹੀਂ ਹੁੰਦਾ।

* ਭੀੜ ਨੂੰ ਇਕੱਠਾ ਨਾ ਹੋਣ ਦਿਉ।

ਇਨ੍ਹਾਂ ਦੌਰਿਆਂ ਨੂੰ ਲੈ ਕੇ ਕਈ ਤਰ੍ਹਾਂ ਦੇ ਟੋਟਕੇ ਵੀ ਕਾਫੀ ਪ੍ਰਚਲਿਤ ਹਨ ਜਿਵੇਂ ਪਿਆਜ ਜਾਂ ਜੁੱਤੀ ਸੁੰਘਾਉਣਾ। ਜਿਸ ਦਾ ਅਰਥ ਹੁੰਦਾ ਹੈ ਕਿ ਤਿੱਖੀ ਗੰਧ ਨਾਲ ਉਹ ਠੀਕ ਹੋ ਜਾਵੇਗਾ। ਇਹ ਤਰੀਕਾ ਹਿਸਟੀਰੀਆ ਜਾਂ ਕਿਸੇ ਫਰੇਬੀ ਵਿਅਕਤੀ ਲਈ ਤਾਂ ਠੀਕ ਹੋ ਸਕਦਾ ਹੈ, ਪਰ ਮਿਰਗੀ ਦੇ ਮਰੀਜ ਨਾਲ ਇਹ ਕੋਸ਼ਿਸ਼ ਨਾ ਕੀਤੀ ਜਾਵੇ।

* ਦੰਦਲ ਨੂੰ ਠੀਕ ਕਰਨ ਲਈ ਮੂੰਹ ਵਿੱਚ ਚਮਚ ਪਾਉਣ ਤੋਂ ਵੀ ਗੁਰੇਜ ਕੀਤਾ ਜਾਵੇ।

* ਦੌਰੇ ਦੌਰਾਨ ਜਾਂ ਕੁੱਝ ਸਮੇਂ ਬਾਅਦ ਤੱਕ, ਕੋਈ ਪਾਣੀ ਜਾਂ ਹੋਰ ਖਾਣ ਪੀਣ ਦੀ ਚੀਜ ਨਾ ਦਿੱਤੀ ਜਾਵੇ।

* ਮੂੰਹ ਕ਼ਤੇ ਪਾਣੀ ਦੇ ਛਿੱਟੇ ਮਾਰਨ ਤੋਂ ਵੀ ਪਰਹੇਜ਼ ਕੀਤਾ ਜਾਵੇ।

* ਦੌਰਾ ਰੁਕ ਜਾਣ ਕ਼ਤੇ, ਕਿਸੇ ਮਾਹਰ ਕੋਲ ਲੈ ਜਾਇਆ ਜਾਵੇ।

ਇੱਕ ਹੋਰ ਹਾਲਤ ਫਰੇਬ ਜਾਂ ਮੱਕਰਪੁਣਾ ਹੁੰਦਾ ਹੈ। ਉੱਥੇ ਵਿਅਕਤੀ ਜਾਣ ਬੁੱਝ ਕੇ ਕਿਸੇ ਖਾਸ ਮੰਤਵ ਦੇ ਮੱਦੇਨਜ਼ਰ ਅਜਿਹੀ ਐਕਟਿੰਗ/ਡਰਾਮਾ ਕਰਦਾ ਹੈ।

ਜਿੱਥੋਂ ਤੱਕ ਮਿਰਗੀ ਦੀ ਬਿਮਾਰੀ ਦਾ ਸਵਾਲ ਹੈ, ਇਸ ਨੂੰ ਕਿਸੇ ਤਰ੍ਹਾਂ ਦੀ ਓਪਰੀ ਕਸਰ ਜਾਂ ਹਿਸਟੀਰੀਆ ਕਹਿ ਕੇ ਅਵੇਸਲੇ ਹੋਣ ਜਾਂ ਸਾਧੂਆਂ-ਸੰਤਾਂ, ਤਾਂਤਰਿਕਾਂ ਅਤੇ ਡੇਰਿਆਂ ਕ਼ਤੇ ਭਟਕਣ ਦੀ ਬਜਾਏ, ਘੱਟੋ ਘੱਟ ਬੀਮਾਰੀ ਦੀ ਸਹੀ ਪਛਾਣ ਕਰਨਾ ਤੇ ਇਲਾਜ ਕਰਵਾਉਣਾ ਚਾਹੀਦਾ ਹੈ।

ਮਿਰਗੀ, ਬਹੁਗਿਣਤੀ ਮਰੀਜਾਂ ਵਿੱਚ ਠੀਕ ਹੋ ਜਾਂਦੀ ਹੈ ਜਾਂ ਕਾਫੀ ਹੱਦ ਤੱਕ ਕਾਬੂ ਹੇਠ ਰਹਿੰਦੀ ਹੈ। ਇਸ ਦਾ ਇੱਕ ਕੋਰਸ ਹੈ ਤੇ ਤਿੰਨ ਸਾਲ ਦੇ ਇਲਾਜ ਨਾਲ ਕਾਫੀ ਉਤਸ਼ਾਹਜਨਕ ਨਤੀਜੇ ਮਿਲਦੇ ਹਨ। ਸਭ ਤੋਂ ਜਰੂਰੀ ਹੈ ਕਿ ਜਿੰਨਾ ਛੇਤੀ ਹੋ ਸਕੇ, ਇਲਾਜ ਸ਼ੁਰੂ ਕਰ ਲੈਣਾ ਚਾਹੀਦਾ ਹੈ, ਨਹੀਂ ਤਾਂ ਵਾਰ-ਵਾਰ ਝਟਕਿਆਂ ਨਾਲ, ਦਿਮਾਗ ਨੂੰ ਨੁਕਸਾਨ ਹੁੰਦਾ ਹੈ ਜੋ ਕਿ ਮੁਰੰਮਤ ਦੇ ਘੇਰੇ ਵਿੱਚੋਂ ਬਾਹਰ ਨਿਕਲ ਜਾਂਦਾ ਹੈ।

**ਮਿਰਗੀ ਦੇ ਮਰੀਜ ਨੂੰ ਇਲਾਜ ਦੌਰਾਨ ਜੋ ਧਿਆਨ ਰੱਖਣਾ ਚਾਹੀਦਾ ਹੈ। ਉਹ ਇਸ ਤਰ੍ਹਾਂ ਹੈ-**

*ਬਾਕੀ ਪੰਨਾ 12 'ਤੇ*

# 'ਗੁਲਾਮੀ ਤੋਂ ਮੁਕਤੀ' ਬਾਰੇ ਡਾ. ਅੰਬੇਦਕਰ



ਡਾ. ਰਜਨੀ ਬਾਲਾ

ਜਾਤਪਾਤ, ਧਾਰਮਿਕ ਅਡੰਬਰਾਂ ਖਿਲਾਫ਼ ਲਗਾਤਾਰ ਲਿਖਣ ਅਤੇ ਬੋਲਣ ਵਾਲੇ ਸਮਾਜਿਕ ਆਗੂ ਡਾ. ਬੀ. ਆਰ. ਅੰਬੇਦਕਰ ਦਬੇ ਕੁਚਲੇ ਲੋਕਾਂ ਨੂੰ ਆਪਣੀਆਂ ਲਿਖਤਾਂ ਵਿੱਚ ਸੰਬੋਧਨ ਕਰਦੇ ਕਹਿੰਦੇ ਹਨ—

–ਤੁਹਾਡੇ ਗਲਾਂ ਵਿਚ ਪਾਈਆਂ ਤੁਲਸੀ ਦੀਆਂ ਮਾਲਾਵਾਂ ਤੁਹਾਨੂੰ ਸ਼ਾਹੂਕਾਰਾਂ ਦੇ ਸੂਦ ਤੋਂ ਨਹੀਂ ਬਚਾ ਸਕਦੀਆਂ। ਕਿਉਂਕਿ ਤੁਸੀਂ ਰਾਮ ਦੇ ਗੀਤ ਗਾਉਂਦੇ ਹੋ, ਇਸ ਕਰਕੇ ਮਕਾਨ ਮਾਲਕ ਤੁਹਾਡਾ ਕਿਰਾਇਆ ਮੁਆਫ਼ ਨਹੀਂ ਕਰ ਦਿੰਦੇ। ਕਿਉਂਕਿ ਤੁਸੀਂ ਹਰ ਸਾਲ ਪੰਡਰਪੁਰ (ਧਾਰਮਿਕ ਥਾਂ) ਜਾਂਦੇ ਹੋ, ਤਾਂ ਇਸ ਕਰਕੇ ਤੁਹਾਨੂੰ ਮਹੀਨੇ ਬਾਅਦ ਤਨਖਾਹ ਨਹੀਂ ਮਿਲ ਜਾਂਦੀ। ਕਿਉਂਕਿ ਸਮਾਜ ਦਾ ਵੱਡਾ ਹਿੱਸਾ ਇਸ ਕੁੱਝ ਵਿੱਚ ਉਲਝਿਆਂ ਰਹਿੰਦਾ ਹੈ, ਇਸ ਨਾਲ ਮੁੱਠੀ ਭਰ ਚਲਾਕ, ਖ਼ੁਦਗਰਜ਼ ਲੋਕਾਂ ਨੂੰ ਤੁਹਾਡਾ ਸ਼ੋਸ਼ਣ ਕਰਨ ਅਤੇ ਤੁਹਾਡੇ ਤੇ ਜ਼ੁਲਮ ਕਰਨ ਦੀ ਕਾਫ਼ੀ ਗੁੰਜਾਇਸ਼ ਅਤੇ ਡਾਢਾ ਮੌਕਾ ਮਿਲ ਜਾਂਦਾ ਹੈ।

–ਜਿੰਨੀ ਛੇਤੀ ਤੁਸੀਂ ਅਜਿਹੇ ਫਜ਼ੂਲ ਦੇ ਵਿਸ਼ਵਾਸ ਕਿ ਤੁਹਾਡੀ ਮੌਜੂਦਾ ਦੁਰਦਸ਼ਾ ਤੁਹਾਡੇ ਪਿਛਲੇ ਜਨਮਾਂ ਅਤੇ ਕਰਮਾਂ ਦਾ ਫਲ ਹੈ ਤਿਆਗ ਦੇਵੋਗੇ, ਤੁਹਾਡੀ ਲਈ ਉਨ੍ਹਾਂ ਹੀ ਚੰਗਾ ਹੋਵੇਗਾ। ਇਹ ਵਿਚਾਰ ਬਿਲਕੁਲ ਗਲਤ ਹੈ ਕਿ ਤੁਹਾਡੀ ਗਰੀਬੀ ਅਟਲ ਹੈ, ਧੁਰੋਂ ਲਿਖੀ ਹੋਈ ਹੈ, ਇਹ ਵਿਚਾਰ ਮਨ ਤੇਚੋਂ ਕੱਢ ਦੇਵੋ ਅਤੇ ਆਪਣੇ ਆਪ ਨੂੰ ਗੁਲਾਮ ਸਮਝਣਾ ਛੱਡ ਦੇਵੋ।

–ਤੁਸੀਂ ਆਪਣੀ ਗੁਲਾਮੀ ਦੇ ਖਾਤਮੇ ਲਈ ਪ੍ਰਮਾਤਮਾ ਜਾਂ ਕਿਸੇ ਹੋਰ ਅਦਿੱਖ ਸ਼ਕਤੀ ਤੇ ਭਰੋਸਾ ਨਾ ਕਰੋ। ਤੁਹਾਡੀ ਮੁਕਤੀ ਹਰ ਸਾਲ ਤੀਰਥ ਯਾਤਰਾ ਕਰਨ ਜਾ ਵਰਤ ਰੱਖਣ ਵਿਚ ਨਹੀਂ, ਸਗੋਂ ਰਾਜਨੀਤਿਕ ਤਾਕਤ ਵਿਚ ਹੈ। ਧਾਰਮਿਕ ਕਿਤਾਬਾਂ ਦਾ ਲਗਾਤਾਰ ਪਾਠ ਕਰੀ ਜਾਣਾ, ਤੁਹਾਨੂੰ ਗੁਲਾਮੀ ਤੋਂ ਮੁਕਤ ਨਹੀਂ ਕਰਵਾ ਸਕਦਾ। ਤੁਹਾਡੇ ਬਜ਼ੁਰਗ ਇਹ ਸਭ ਕੁੱਝ ਕਰਦੇ ਆਏ ਹਨ, ਪਰ ਇਸ ਨਾਲ ਤੁਹਾਡੀ ਹਾਲਤ ਵਿਚ ਕੋਈ ਸੁਧਾਰ ਨਹੀਂ ਹੋਇਆ। ਤੁਹਾਡੇ ਬਜ਼ੁਰਗਾਂ ਦੇ ਤਨ ਤੇ ਲੀਰਾਂ ਸਨ, ਤੁਸੀਂ ਵੀ ਹਨੇਰ ਕੋਠੜੀਆਂ ਵਿਚ ਸੜ ਰਹੇ ਹੋ। ਤੁਸੀਂ ਬਿਮਾਰੀਆਂ ਦਾ ਸ਼ਿਕਾਰ ਹੋ, ਤੁਹਾਡੀ ਮੌਤਾਂ ਇਵੇਂ ਹੁੰਦੀਆਂ ਹਨ ਜਿਵੇਂ ਫੇਟਾ ਪੈਣ ਨਾਲ ਮੁਰਗੀਆਂ ਮਰਦੀਆਂ ਹਨ। ਤੁਹਾਡੇ ਵਰਤ, ਤਪ, ਰੱਬ ਦੀ ਪੂਜਾ ਤੁਹਾਨੂੰ ਭੁੱਖ ਮਰੀ ਤੋਂ ਨਹੀਂ ਬਚਾ ਸਕਦੀ।

–ਮੈਨੂੰ ਉਸ ਧਰਮ ਤੇ ਕੋਈ ਫ਼ਖ਼ਰ ਨਹੀਂ ਕਰਨਾ ਚਾਹੀਦਾ ਜੋ ਮੈਨੂੰ ਨੀਚ ਅਵਸਥਾ ਵਿਚ ਰਹਿਣ ਲਈ ਮਜ਼ਬੂਰ ਕਰਦਾ ਹੈ। ਜਦੋਂ ਤੱਕ ਅਛੂਤੋ! ਤੁਸੀਂ ਇਸ ਸਭ ਤੋਂ ਛੁਟਕਾਰਾ ਨਹੀਂ ਪਾ ਲੈਂਦੇ, ਉਦੋਂ ਤਕ ਤੁਹਾਡੀ ਤਰੱਕੀ ਸੰਭਵ ਨਹੀਂ।

ਸੋ ਇਨ੍ਹਾਂ ਵਿਚਾਰਾਂ ਦੇ ਪ੍ਰਸੰਗ ਵਿਚ ਸਮਾਜ ਵਿਚ ਵਿਗਿਆਨਕ ਸੋਚ ਦਾ ਪ੍ਰਸਾਰ ਅਤੇ ਪ੍ਰਚਾਰ ਅਤੀ ਜ਼ਰੂਰੀ ਹੈ। ਨਾ ਬਰਾਬਰੀ, ਅਨਿਆ ਦੇ ਖਾਤਮੇ, ਦੱਬੇ ਕੁਚਲੇ ਲੋਕਾਂ ਅਤੇ ਔਰਤਾਂ ਦੀ ਬੰਦ-ਖੁਲਾਸੀ ਲਈ ਉਹਨਾਂ ਨੂੰ ਧਰਮਾਂ, ਅੰਧ-ਵਿਸ਼ਵਾਸਾਂ, ਕਿਸਮਤਵਾਦ, ਸਮਾਜਿਕ ਰੂੜੀਆਂ ਆਦਿ ਤੇਚੋਂ ਕੱਢਣਾ ਅਤਿ ਜ਼ਰੂਰੀ ਹੈ। ਇਹ ਸਭ ਕੁੱਝ ਵਿਗਿਆਨਕ ਸਾਹਿਤ ਦੇ ਅਧਿਐਨ ਨਾਲ ਹੀ ਸੰਭਵ ਹੋ ਸਕਦਾ ਹੈ।

70871-38816

*ਪੰਨਾ 34 ਦਾ ਬਾਕੀ...*

ਹੈ। ਸੰਘਰਸ ਦੇ ਉਸ ਰੂਪ ਦੀ ਚੋਣ ਤਾਂ ਕਰਨੀ ਹੀ ਪਵੇਗੀ, ਜਿਸ ਦੇ ਹਾਣ ਦਾ ਤੁਹਾਡਾ ਸਵੈ ਹੈ, ਜਿਸ ਵਿੱਚ ਹਿੱਸਾ ਲੈਣ, ਕੁੱਦਣ ਲਈ ਮਨ ਤਿਆਰ ਹੋਵੇ। ਬਿੰਦੇ ਝੱਟੇ ਰਾਹ ਬਦਲਣ ਵਾਲੇ ਦੀ ਵਾਟ ਨਹੀਂ ਨਿਬੜਦੀ। ਜੇ ਤੁਹਾਡੇ ਮਨ ਦੇ ਹਥਲੇ ਕਾਰਜ ਦੀ ਵਾਜਬੀਅਤ, ਸੱਚਾਈ ਬਾਰੇ ਸ਼ੰਕਾ ਹੈ ਤਾਂ ਸੰਘਰਸ਼ ਜਸ਼ਨ ਨਹੀਂ, ਵਗਾਰ ਵਰਗਾ ਲਗਦਾ ਹੈ।

ਅਸੀਂ ਦੋ ਅੱਖਰ ਪੜ੍ਹੇ, ਅਕਸਰ ਆਲੇ ਦੁਆਲੇ ਖਿੱਲਰੀ ਗੰਦਗੀ, ਫੈਲੀ ਅਫਰਾਤਫਰੀ, ਭ੍ਰਿਸ਼ਟਾਚਾਰ, ਖੋਹ-ਖਿੰਝ, ਲੁੱਟ, ਨਾਬਰਾਬਰੀ, ਨਿਹੱਕੀ ਹਿੰਸਾ ਬਾਰੇ ਕੁੜ੍ਹਨ ਤੇਚ ਗੁੱਸਾ ਜਾਇਆ ਕਰ ਦਿੰਦੇ ਹਾਂ, ਜਦੋਂ ਕਿ ਚਾਹੀਦਾ ਇਹ ਹੈ ਕਿ ਹਾਲਤਾਂ ਵਿੱਚ ਲੁਕੀ ਸੰਭਾਵਨਾ ਦੇ ਤੀਲਿਆਂ ਨੂੰ ਠੁੱਕ-ਸਿਰ ਕਰੀਏ ਤੇ ਜਿੱਥੋਂ ਤੱਕ ਮਾਰ ਜਾਂਦੀ ਹੈ, ਸਮਾਜਿਕ ਗੰਦਗੀ ਤੇ ਹੂੰਝਾ ਫੇਰੀਏ। ਇਹ ਤਹਿ ਹੈ ਕਿ ਮਨੁੱਖੀ ਆਜਾਦੀ, ਸਵੈਮਾਨ ਅਤੇ ਸੁਰੱਖਿਆ ਦੀ ਜਾਮਨੀ, ਇਕੱਲੇ ਬੈਂਕ ਬੈਲੈਂਸ, ਪਲਾਟ ਖਰੀਦ-ਖਰੀਦ ਕੇ ਰੱਖਣ, ਜੁਆਕਾਂ ਨੂੰ ਪੈਰਾਂ ਸਿਰ ਕਰਦਿਆਂ, ਘਰ ਦੀ ਚਾਰ ਦੀਵਾਰੀ ਉੱਚੀ ਕਰਕੇ, ਜਾਂ ਇਸ ਤੇ ਲੱਗੀ ਕੰਡਿਆਲੀ ਤਾਰ ਤੇਚ ਨਹੀਂ ਹੋ ਸਕਦੀ। ਇਹ ਤਾਂ ਵਿਗਿਆਨਕ ਸੂਝ ਬੂਝ ਤੋਂ ਪ੍ਰੇਰਿਤ ਸਹੀ, ਸੰਘਰਸ਼ਸ਼ੀਲ ਧਿਰਾਂ ਦੇ ਸਾਥ ਵਿਚ ਹੀ ਸਮਾਈ ਹੋਈ ਹੈ। ਜ਼ਿੰਦਗੀ ਦਾ ਜਸ਼ਨ ਇਸੇ ਤੇਚ ਨਿਹਤ ਹੈ। ਇਕੱਲਤਾ, ਬੋਰੀਅਤ, ਨਸ਼ਾਖੋਰੀ ਅਤੇ ਖੁਦਕੁਸ਼ੀਆਂ ਤੋਂ ਬਚਣ ਦਾ ਇਹੀ ਗਾਡੀ ਰਾਹ ਹੈ।

# ਅਰਦਾਸ ਬਨਾਮ ਸੰਘਰਸ਼



**ਜਸਵੰਤ ਜੀਰਖ਼**

ਸੰਘਰਸ਼ ਕਰਨ ਤੋਂ ਪਾਸਾ ਵੱਟ ਕੇ ਭੱਜੇ ਲੋਕ ਹੀ ਅਕਸਰ ਪੂਜਾ-ਪਾਠ ਤੇ ਅਰਦਾਸਾਂ ਰਾਹੀਂ ਹਰ ਸਮੱਸਿਆ ਦਾ ਹੱਲ ਕਰਨ ਦੀ ਮਹਿਮਾ ਗਾਉਂਦੇ ਹਨ। ਅਜਿਹੇ ਲੋਕ ਆਮ ਕਰਕੇ ਹਰ ਧਰਮ ਸਥਾਨ ਵਿੱਚ ਕਈ ਤਰ੍ਹਾਂ ਦੀਆਂ ਮਨ ਘੜਤ ਕਥਾਵਾਂ ਰਾਹੀਂ ਇਹ ਜਚਾਉਣ ਦੀ ਕੋਸ਼ਿਸ਼ ਕਰਦੇ ਹਨ ਕਿ ਅਰਦਾਸ ਵਿੱਚ ਬੜੀ ਤਾਕਤ ਹੁੰਦੀ ਹੈ, ਜੇਕਰ ਉਹ ਸੱਚੇ ਮਨ ਨਾਲ ਕੀਤੀ ਜਾਵੇ। ਉਹਨਾਂ ਦੇ ਕਹਿਣ ਦਾ ਇੱਕੋ ਉਦੇਸ ਹੁੰਦਾ ਹੈ ਕਿ ਮਨੁੱਖ ਦੇ ਯਤਨ, ਬਿਨ੍ਹਾਂ ਪ੍ਰਮਾਤਮਾਂ ਅੱਗੇ ਅਰਦਾਸ ਕੀਤਿਆਂ ਕਿਸੇ ਕੰਮ ਨਹੀਂ ਆਉਂਦੇ, ਕਿਉਂਕਿ ਸਭ ਕੁੱਝ ਉਸੇ ਦੇ ਹੁਕਮ ਨਾਲ ਹੀ ਹੋਣਾ ਹੁੰਦਾ ਹੈ। ਸਾਡੇ ਦੇਸ਼ ਵਿੱਚ ਸਾਰੇ ਧਰਮਾਂ ਵਿੱਚ ਹੀ ਅਜਿਹੇ ਪ੍ਰਚਾਰ ਕਾਰਣ ਦੇਸ਼ ਦੀ ਵੱਡੀ ਵਸੋਂ ਬਿਨ੍ਹਾਂ ਸੋਚੇ ਸਮਝੇ ਹੀ ਇਸ ਧਾਰਨਾ ਦੀ ਹਾਮੀ ਭਰਦੀ ਹੈ, ਕਿਉਂਕਿ ਹਰ ਧਰਮ ਬਿਨ੍ਹਾਂ ਦਿਮਾਗ ਦੀ ਵਰਤੋਂ ਕੀਤਿਆਂ ਸਿਰਫ ਵਿਸਵਾਸ ਕਰਨਾ ਸਿਖਾਉਂਦਾ ਹੈ।

ਜੇਕਰ ਪੂਜਾ ਪਾਠਾਂ , ਅਰਦਾਸਾਂ ਨਾਲ ਕੋਈ ਸਮਾਜਿਕ ਤਬਦੀਲੀ ਹੋ ਰਹੀ ਹੁੰਦੀ ਤਾਂ ਗੁਰੂ ਨਾਨਕ ਜੀ ਨੂੰ ਬਾਬਰ ਦੀ ਜੇਲ੍ਹ ਡਚ ਚੱਕੀ ਨਾ ਪੀਸਣੀ ਪੈਂਦੀ। ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਪਿਤਾ, ਪੁੱਤਰਾਂ ਸਮੇਤ ਜੁਲਮ ਨਾਲ ਲੜਦਿਆਂ ਕੁਰਬਾਨ ਨਾ ਹੋਣਾ ਪੈਂਦਾ, ਈਸਾ ਨੂੰ ਸੂਲੀ ਡਤੇ ਨਾ ਚੜ੍ਹਨਾ ਪੈਂਦਾ। ਅਜਿਹੀਆਂ ਅਨੇਕਾਂ ਇਤਿਹਾਸਕ ਘਟਨਾਵਾਂ ਦੇ ਹਵਾਲੇ ਦਿੱਤੇ ਜਾ ਸਕਦੇ ਹਨ ਜੋ ਦਰਸਾਉਂਦੇ ਹਨ ਕਿ ਮਨੁੱਖ ਨੇ ਜਦੋਂ ਵੀ ਕੁੱਝ ਪ੍ਰਾਪਤ ਕੀਤਾ ਹੈ, ਮਿਹਨਤ, ਹਿੰਮਤ ਤੇ ਸੰਘਰਸ਼ ਰਾਹੀਂ ਹੀ ਕੀਤਾ ਹੈ। ਪਰ ਸਾਡੇ ਪੁਜਾਰੀ ਵਰਗ ਨੇ ਆਪਣੀ ਖੁਦਗਰਜੀ ਲਈ ਮਨੁੱਖ ਨੂੰ ਵੱਖੋ-ਵੱਖ ਕਰਮਕਾਂਡਾਂ ਵਿੱਚ ਪਾਇਆ ਹੋਇਆ ਹੈ ਅਤੇ ਇਨ੍ਹਾਂ ਕਰਮਾਂ ਕਾਂਡਾਂ ਦੁਆਰਾ ਹੀ ਉਸ ਦਾ ਤੋਰੀ ਫੁਲਕਾ ਚੱਲਦਾ ਆ ਰਿਹਾ ਹੈ। ਮਨੁੱਖ ਦੀ ਅਗਿਆਨਤਾ ਕਾਰਣ ਇਸ ਵਰਗ ਵੱਲੋਂ ਬੜੇ ਜੋਰ ਨਾਲ ਇਹ ਪ੍ਰਚਾਰਿਆ ਜਾਂਦਾ ਹੈ ਕਿ ਹਰ ਮਨੁੱਖ ਦੀ ਜ਼ਿੰਦਗੀ ਵਿੱਚ ਜੋ ਕੁੱਝ ਵੀ ਚੰਗਾ ਮਾੜਾ ਵਾਪਰਦਾ ਹੈ, ਉਹ ਧੁਰ ਦਰਗਾਹੋਂ ਹੀ ਉਸ ਦੀ ਕਿਸਮਤ ਵਿੱਚ ਲਿਖਿਆ ਹੁੰਦਾ ਹੈ। ਦੂਜੇ ਪਾਸੇ ਮਾੜਾ ਵਾਪਰਨ ਨੂੰ ਰੋਕਣ ਲਈ ਪਾਠ ਪੂਜਾ ਕਰਨ ਨਾਲ ਸੰਕਟ ਟਾਲਿਆ ਜਾ ਸਕਦਾ ਹੈ, ਦੇ ਉਪਦੇਸ ਵੀ ਦਿੱਤੇ ਜਾਂਦੇ ਹਨ। ਕੋਈ ਵੀ ਮਨੁੱਖ ਕਦੀ ਨਹੀਂ ਚਾਹੁੰਦਾ ਕਿ ਉਸ ਦੀ ਜ਼ਿੰਦਗੀ ਵਿੱਚ ਕੋਈ ਮਾੜੀ ਘਟਨਾ ਵਾਪਰੇ, ਜਿਸ ਕਰਕੇ ਉਹ ਪੁਜਾਰੀ ਵਰਗ ਪਿੱਛੇ ਲੱਗ, ਹਰ ਸਮੇਂ ਜ਼ਿੰਦਗੀ ਵਿੱਚ ਸੁੱਖ ਚਾਹੁਣ ਦੀ ਇੱਛਾ ਕਾਰਣ ਪਾਠ ਪੂਜਾ ਤੇ ਅਰਦਾਸਾਂ ਦੇ ਚੱਕਰਾਂ ਵਿੱਚ ਫਸ ਜਾਂਦਾ ਹੈ। ਉਹ ਕਦੀ ਵੀ ਮਾੜਾ ਵਾਪਰਨ ਦੇ ਕਾਰਣ ਪੜਤਾਲਕੇ ਗਿਆਨਵਾਨ ਹੋਣ ਵੱਲ ਨਹੀਂ ਵਧਦਾ। ਉਸ ਦੇ ਦਿਮਾਗ ਵਿੱਚ ਇਹ ਸਵਾਲ ਪੈਦਾ ਨਹੀਂ ਹੁੰਦਾ ਕਿ ਜਦੋਂ ਕੋਈ ਸੰਤ- ਮਹਾਤਮਾਂ ਕਿਸੇ ਬਿਮਾਰੀ ਜਾਂ ਸਮਾਜਿਕ ਸਮੱਸਿਆ ਤੋਂ ਪੀੜਤ ਹੋ ਜਾਂਦਾ ਹੈ ਤਾਂ ਉਹ ਪਾਠ ਪੂਜਾ ਨਾਲ ਉਸਦਾ ਇਲਾਜ ਕਿਉਂ ਨਹੀਂ ਕਰ ਲੈਂਦਾ ? ਡਾਕਟਰ, ਵਕੀਲ ਜਾਂ ਹੋਰ ਅਦਾਰਿਆਂ ਵੱਲ ਕਿਉਂ ਭੱਜਦਾ ਹੈ ? ਪਰ ਆਮ ਕਰਕੇ ਲੋਕ ਇਹਨਾਂ ਗੱਲਾਂ ਨੂੰ ਵਿਗਿਆਨਕ ਨਜਰੀਏ ਤੋਂ ਨਹੀਂ ਸੋਚਦੇ ਕਿ ਜੇ ਬਿਮਾਰੀ ਜਾਂ ਕੋਈ ਮਾੜੀ ਘਟਨਾਂ ਆਦਿ ਪਹਿਲਾਂ ਹੀ ਕਿਸਮਤ ਵਿੱਚ ਲਿਖੀ ਹੋਈ ਹੈ ਤਾਂ ਡਾਕਟਰ ਕੋਲ ਜਾਣ ਜਾਂ ਘਟਨਾ ਦੇ ਹੱਲ ਲਈ ਕੋਈ ਯਤਨ ਕਰਨ ਦੀ ਕੀ ਲੋੜ ਹੈ ?

ਜਦੋਂ ਕਿਸੇ ਘਰ ਵਿੱਚ ਕੋਈ ਸਮੱਸਿਆ ਪੈਦਾ ਹੋ ਜਾਂਦੀ ਹੈ ਤਾਂ ਸਾਰਾ ਪਰਿਵਾਰ ਪ੍ਰੇਸ਼ਾਨ ਹੋ ਜਾਂਦਾ ਹੈ। ਧਾਰਮਿਕ ਬਿਰਤੀ ਵਾਲੇ ਲੋਕ ਇਸ ਆਈ ਸਮੱਸਿਆ ਦਾ ਹੱਲ ਕਰਨ ਲਈ ਸਾਧਾਂ ਸੰਤਾਂ ਦੇ ਡੇਰਿਆਂ ਡਤੇ ਜਾ ਕੇ ਮੰਨਤਾਂ ਮੰਨਦੇ, ਦੇਵੀ ਦੇਵਤਿਆਂ ਦੀ ਅਰਾਧਨਾ ਕਰਨ ਸਮੇਤ ਅਰਦਾਸਾਂ ਕਰਨ ਦੇ ਨਾਲ ਨਾਲ ਸਮੱਸਿਆ ਦੇ ਹੱਲ ਲਈ ਨਿੱਜੀ ਕੋਸ਼ਿਸ਼ਾਂ ਅਤੇ ਯਤਨ ਵੀ ਕਰਦੇ ਹਨ। ਸਮੱਸਿਆ ਦਾ ਹੱਲ ਉਹਨਾਂ ਦੇ ਨਿੱਜੀ ਯਤਨਾਂ ਨਾਲ ਹੋਣਾ ਹੁੰਦਾ ਹੈ ਤੇ ਹੋ ਵੀ ਜਾਂਦਾ ਹੈ । ਪਰ ਹੱਲ ਹੋਣ ਉਪਰੰਤ ਆਪਣੇ ਵੱਲੋਂ ਕੀਤੇ ਗਏ ਯਤਨਾਂ/ਸੰਘਰਸ਼ਾਂ ਨੂੰ ਨਜਰ ਅੰਦਾਜ ਕਰਕੇ ਸਾਰਾ ਸਿਹਰਾ, ਮੰਨੀਆਂ ਗਈਆਂ ਮੰਨਤਾਂ ਤੇ ਕੀਤੀਆਂ ਅਰਦਾਸਾਂ ਸਿਰ ਬੰਨ੍ਹ ਦਿੰਦੇ ਹਨ। ਆਪਣੇ ਆਂਢ ਗਵਾਂਢ ਅਤੇ ਰਿਸਤੇਦਾਰੀਆਂ, ਦੋਸਤਾਂ ਮਿੱਤਰਾਂ ਵਿੱਚ ਵੀ ਵੱਡੀ ਪੱਧਰ ਤੇ ਪ੍ਰਚਾਰ ਕਰਦੇ ਹਨ। ਅਜਿਹਾ ਹੋਣ ਨਾਲ ਪਹਿਲਾਂ ਹੀ ਅੰਧਵਿਸਵਾਸਾਂ ਵਿੱਚ ਘਿਰੇ ਲੋਕ ਆਪਣੇ ਕੀਤੇ ਉੱਪਰ ਵਿਸਵਾਸ ਕਰਨ ਦੀ ਬਜਾਏ ਅੰਧਵਿਸਵਾਸੀ ਕਰਮਾਂ ਕਾਂਡਾਂ ਵਿੱਚ ਹੋਰ ਫਸ ਜਾਂਦੇ ਹਨ।

ਭਾਵੇਂ ਇਤਿਹਾਸ ਵਿੱਚ ਬਹੁਤ ਸਾਰੀਆਂ ਅਜਿਹੀਆਂ ਘਟਨਾਵਾਂ ਸਪਸਟ ਕਰਦੀਆਂ ਹਨ ਕਿ ਕੋਈ ਵੀ ਇਸ ਤਰ੍ਹਾਂ

*ਬਾਕੀ ਪੰਨਾ 49 'ਤੇ*

# ਦੀਵਾ ਉਹ ਲਾਟ ਬਣਕੇ ਬੇਸ਼ੱਕ ਹੈ ਠਰ ਗਿਆ,

## ਦੇਸ਼-ਧ੍ਰੋਹੀ ਕੌਣ ?

ਜਿਸ ਧਰਤੀ ਉੱਤੇ ਹਰ ਮਿੰਟ ਇੱਕ ਬੱਚਾ ਭੁੱਖ ਜਾਂ ਬਿਮਾਰੀ ਨਾਲ ਮਰਦਾ ਹੋਵੇ। ਜਿੱਥੇ ਚੀਜ਼ਾਂ ਨੂੰ ਹਾਕਮ ਜਮਾਤ ਦੇ ਨਜ਼ਰੀਏ ਤੋਂ ਸਮਝਣ ਦੀ ਆਦਤ ਪਾਈ ਜਾਂਦੀ ਹੈ। ਜਿੱਥੇ ਬਦਤਰ ਹਾਲਾਤ ਨੂੰ ਸੁਖਾਵੇਂ ਹਾਲਾਤ ਸਮਝਣ ਦੀ ਸਿਖਲਾਈ ਅਵਾਮ ਨੂੰ ਦਿੱਤੀ ਜਾਂਦੀ ਹੈ। ਉੱਥੇ ਢਾਂਚੇ ਜਾਂ ਨਿਜ਼ਾਮ ਨੂੰ ਦੇਸ਼ ਭਗਤੀ ਨਾਲ ਜੋੜ ਦਿੱਤਾ ਜਾਂਦਾ ਹੈ। ਨਿਜ਼ਾਮ ਦੀ ਢਾਂਚਾਗਤ ਹਿੰਸਾ ਉੱਤੇ ਸਵਾਲ ਕਰਨ ਵਾਲਾ ਦੇਸ਼-ਧ੍ਰੋਹੀ ਜਾਂ ਵਿਦੇਸ਼ੀ ਏਜੰਟ ਗਰਦਾਨਿਆ ਜਾਂਦਾ ਹੈ। ਜੰਗਲ ਦੇ ਕਾਨੂੰਨ ਨੂੰ ਪਵਿੱਤਰ ਰੂਪ ਦੇ ਦਿੱਤਾ ਜਾਂਦਾ ਹੈ ਤਾਂ ਕਿ ਹੰਭੀ ਹੋਈ ਜਨਤਾ ਆਪਣੇ ਬਦਤਰ ਹਾਲਾਤ ਨੂੰ ਅੰਤਮ ਅਤੇ ਰੱਬੀ ਸੱਚ ਮੰਨ ਲਵੇ।

**ਅਦਿਆਰਦੋ .ਗਾਲੀਆਨੋ**
(ਲਾਤੀਨੀ ਅਮਰੀਕੀ ਲੇਖਕ)

---

## ਕਿਸਮਤ ਦੀ ‘ਲੋਰੀੜ

ਚੋਰ ਕਿਸਮਤ ਦੀ ਲੋਰੀ ਸੁਣਾ ਸੀ ਰਹੇ,
ਸਹਿਰ ਨੂੰ ਗੂੜ੍ਹੀ ਨੀਂਦੇ ਸੁਲਾ ਸੀ ਰਹੇ।
ਸ਼ੌਂਕ ਨਹੀਂ, ਉੱਚਾ ਸੁਰ ਵਕਤ ਦੀ ਲੋੜ ਸੀ,
ਯਾਰ ਕਹਿੰਦੇ ਤੁਸੀਂ ਨਾਅਰਾ ਲਾਉਂਦੇ ਰਹੇ।

ਬਾਹਰ ਬਾਬਰ ਤੋਂ ਲੋਕਾਈ ਲੂੰ-ਲੂੰ ਦੁਖੀ
ਤੇ ਤੂੰ ਬਣਿਆ ਫਿਰੇਂ ‘ਸਾਥੀੜ ਅੰਤਰਮੁਖੀ
ਤੱਕ ਕੇ ਤੇਰੀ ਦਸ਼ਾ ‘ਸਿੱਧੜ ਯਾਦ ਆਉਂਦੇ ਉਹ
ਜੋ ਗੁਫ਼ਾਵੀਂ ਸੀ ਲੁਕਦੇ ਲੁਕਾਉਂਦੇ ਰਹੇ।

**ਮਹਿੰਦਰ ਸਾਥੀ, ਮੋਗਾ**

---

“ਉਹ ਲੋਕ ਗ਼ੁਲਾਮ ਹਨ ਜੋ ਕਮਜ਼ੋਰਾਂ ਅਤੇ ਗ਼ੁਲਾਮਾਂ ਦੇ ਪੱਖ ਵਿਚ ਬੋਲਣ ਤੋਂ ਡਰਦੇ ਹਨ। ਉਹ ਕਾਇਰ ਅਤੇ ਦੱਬੂ ਹਨ ਜੋ ਧੱਕੇ-ਮੁੱਕੀ, ਧਮਕੀ ਜਾਂ ਨਫ਼ਰਤ ਦੇ ਡਰੋਂ ਸੱਚ ਬੋਲਣ ਅਤੇ ਸੋਚਣ ਤੋਂ ਕਤਰਾਉਂਦੇ ਹਨ। ਉਹ ਵੀ ਗ਼ੁਲਾਮ ਹਨ, ਜੋ ਸਚਾਈ ਦੀ ਖ਼ਾਤਰ ਬਹੁ-ਸੰਮਤੀ ਦੇ ਟਾਕਰੇ ਵਿਚ ਇਕੱਠੇ ਹੋ ਕੇ ਜਾਂ ਇਕ-ਦੋ ਸਾਥੀਆਂ ਨਾਲ ਮਿਲ ਕੇ ਸੱਚ ਦੀ ਆਵਾਜ਼ ਨਹੀਂ ਉਠਾਉਂਦੇ ੜ਼ੜ

**ਜੇ. ਆਰ. ਲਾਵੇਲ**

## ਕੀ ਕਰਨਾ ਲੋੜੀਏ ?

ਇਹ ਸਭ ਕੁਝ ਇਸ ਤਰ੍ਹਾਂ ਘੜਿਆ ਗਿਆ ਹੈ ਕਿ ਅਸੀਂ ਖ਼ੁਸ਼ੀ ਲੱਭਣ ਲਈ ਕਦੇ ਅੰਧ ਵਿਸ਼ਵਾਸ ਦੀ ਸ਼ਰਨ ਵਿਚ ਜਾਂਦੇ ਹਾਂ ਅਤੇ ਕਦੇ ਬਾਜ਼ਾਰ ਦੀ ਸ਼ਰਨ ਵਿਚ। ਖ਼ੁਸ਼ੀ ਦੀ ਕੋਈ ਹੋਰ ਆਤਮਿਕ ਪਰਿਭਾਸ਼ਾ ਵੀ ਅਸੀਂ ਨਹੀਂ ਸਿਰਜ ਪਾਏ। ਡੇਰਿਆਂ ਵਿਚ ਵੀ ਜੋਸ਼ ਨਾਲ ਜਾਂਦੇ ਹਾਂ ਅਤੇ ਉੱਥੇ ਪੜ੍ਹੀ ਜਾਂਦੀ ਬਾਣੀ ਦਾ ਆਪਣੇ ਜੀਵਨ ਨਾਲ ਕੋਈ ਸੰਬੰਧ ਵੀ ਨਹੀਂ ਬਣਾ ਪਾਉਂਦੇ।

ਸਕੂਲਾਂ ਅਤੇ ਕਾਲਜਾਂ ਤੋਂ ਡਿਗਰੀਆਂ ਵੀ ਲੈ ਲਈਆਂ ਹਨ, ਪਰ ਡਾਰਵਿਨ ਵਰਗਿਆਂ ਨੂੰ ਅਸੀਂ ਪੇਪਰ ਤੋਂ ਬਾਅਦ ਆਪਣੇ ਦਿਮਾਗ ਅਤੇ ਜੀਵਨ ਵਿਚ ਕੋਈ ਥਾਂ ਨਹੀਂ ਦਿੰਦੇ, ਅਰਥਸ਼ਾਸਤਰ ਵੀ ਪੜ੍ਹਦੇ ਹਾਂ ਪਰ ਪੂੰਜੀਵਾਦ ਦੇ ਸਿਰਜੇ ਜਾਲ ਵਿਚ ਪੂਰੀ ਤਰ੍ਹਾਂ ਫਸੇ ਹੋਏ ਹਾਂ, ਸਾਹਿਤ ਪੜ੍ਹਦੇ ਹਾਂ ਪਰ ਕੋਈ ਸਬਕ ਜੀਵਨ ਤੱਕ ਨਹੀਂ ਪਹੁੰਚਣ ਦਿੰਦੇ। ਅਸੀਂ ਆਧੁਨਿਕ ਅਖਵਾਉਣਾ ਚਾਹੁੰਦੇ ਹਾਂ ਪਰ ਸਿਰਫ ਆਧੁਨਿਕ ਤਕਨੀਕ ਅਤੇ ਦਿੱਖ ਰਾਹੀਂ, ਵਿਸ਼ਵਾਸ ਅਤੇ ਜਿਉਣ ਦੇ ਪੱਧਰ ਞਤੇ ਅਸੀਂ ਕਬੀਲਾ ਮਾਨਸਿਕਤਾ ਵਾਲੇ ਲੋਕ ਹੀ ਹਾਂ ਔਰਤਾਂ ਨੂੰ ਆਜ਼ਾਦੀ ਵੀ ਚਾਹੀਦੀ ਹੈ, ਬਰਾਬਰੀ ਵੀ, ਪਰ ਚਿੰਤਨ ਅਤੇ ਚੇਤਨਾ ਦੇ ਪੱਧਰ ਉੱਤੇ ਉਹ ਨਾ ਕੁਝ ਸੋਚਣਾ ਜਾਂ ਪੜ੍ਹਨਾ ਚਾਹੁੰਦੀਆਂ ਹਨ ਅਤੇ ਨਾ ਹੀ ਲੜਨਾ ਚਾਹੁੰਦੀਆਂ ਹਨ। ਜਿੰਨਾਂ ਨੂੰ ਲਗਦਾ ਹੈ ਕਿ ਉਹ ਵਰਤ ਸਿਰਫ ਇੱਕ ਦਿਨ ਤਿਆਰ ਅਤੇ ਖ਼ੁਸ਼ ਹੋਣ ਲਈ ਰੱਖਦੀਆਂ ਹਨ ਉਹ ਜ਼ਰੂਰ ਸੋਚਣ ਕਿ ਅਸੀਂ ਰੂਪ ਵਿਚ ਹੀ ਸਹੀਂ ਆਪਣੀ ਮਾਨਸਿਕ ਗੁਲਾਮੀ ਅਤੇ ਅਨਪੜ੍ਹਤਾ ਨੂੰ ਸਾਂਭ ਸਾਂਭ ਰੱਖ ਰਹੀਆਂ ਹਾਂ। ਸਾਨੂੰ ਖ਼ੁਸ਼ ਹੋਣ, ਸੋਹਣੇ ਦਿਖਣ, ਪਿਆਰ ਜਤਾਉਣ ਦੇ ਕੋਈ ਹੋਰ ਤਰੀਕੇ ਸੋਚਣੇ ਚਾਹੀਦੇ ਹਨ।

**ਨੀਤੂ ਅਰੋੜਾ (ਡਾ.)**

---

ਜੇ ਕੋਈ ਮਨੁੱਖ ਕੇਵਲ ਆਪਣੇ ਲਈ ਕੰਮ ਕਰਦਾ ਹੈ ਤਾਂ ਉਹ ਇੱਕ ਪ੍ਰਸਿੱਧ ਵਿਗਿਆਨੀ, ਮਹਾਨ ਵਿਚਾਰਕ, ਉੱਤਮ ਕਵੀ ਤਾਂ ਬਣ ਸਕਦਾ ਹੈ ਪਰ ਉਹ ਸੱਚਮੁੱਚ ਦਾ ਸੰਪੂਰਨ ਅਤੇ ਮਹਾਨ ਮਨੁੱਖ ਨਹੀਂ ਬਣ ਸਕਦਾ।



**ਕਾਰਲ ਮਾਰਕਸ**

# ਕਰਕੇ ਚਿਰਾ.ਗ ਰੌਸ਼ਨ ਥਾਂ ਥਾਂ 'ਤੇ ਧਰ ਗਿਆ।...ਕਸ਼ਮੀਰ ਸਿੰਘ 'ਕਰੀਵਾਲਾ'

## ਮੁਸਕਾਨਾਂ



ਸਾਇੰਸਦਾਨਾਂ ਵੱਲੋਂ 18 ਕਿਸਮਾਂ ਦੀਆਂ ਮੁਸਕਾਨਾਂ ਦੀ ਪਛਾਣ ਕੀਤੀ ਜਾ ਚੁੱਕੀ ਹੈ। ਇਸ ਖੋਜ ਵਿੱਚ ਯੂਨੀਵਰਸਿਟੀ ਆਫ ਕੈਲੇਫੋਰਨੀਆਂ ਦੇ ਇੱਕ ਮਨੋਵਿਗਿਆਨੀ ਪ੍ਰੋ. ਪਾਲ ਐਕਮੈਨ ਨੇ ਮਹੱਤਵਪੂਰਨ ਭੂਮਿਕਾ ਨਿਭਾਈ। ਉਹ ਕਹਿੰਦਾ ਹੈ, ਚਿਹਰੇ ਦੇ ਪੱਠਿਆਂ ਦੇ ਤਾਲਮੇਲ ਤੋਂ ਉਪਜੀਆਂ ਵੱਖ ਵੱਖ ਕਿਸਮਾਂ ਦੀਆਂ ਮੁਸਕਾਨਾਂ, ਵੱਖ ਵੱਖ ਤਰ੍ਹਾਂ ਦੇ ਸੁਨੇਹਿਆਂ ਦਾ ਸੰਕੇਤ ਦਿੰਦੀਆਂ ਹਨ।

**ਡਾ. ਹਰਚੰਦ ਸਿੰਘ ਸਰਹਿੰਦੀ**

*ਮਿੰਨੀ ਕਹਾਣੀ*

## ਪ੍ਰਵਾਜ

ਪੁਸਤਕਾਂ ਦੀ ਸਟਾਲ ਤੇ ਹਰ ਉਮਰ ਦੇ ਲੋਕ ਪੁਸਤਕਾਂ ਵਾਚ ਰਹੇ ਸਨ। 'ਦੇਵ ਪੁਰਸ਼ ਹਾਰ ਗਏ' ਪੁਸਤਕ ਵੱਲ ਵੇਖ ਇਕ ਨੌਜਵਾਨ ਕਹਿਣ ਲੱਗਾ 'ਹੁਣ ਦੋ ਹੱਥ ਚਮਤਕਾਰੀ ਦੇਵ ਪੁਰਸ਼ਾਂ ਨਾਲ ਹੀ ਨਹੀਂ ਸਗੋਂ ਸਾਡੇ ਖੇਤਾਂ ਤੇ ਅੱਖ ਰੱਖਣ ਵਾਲੇ ਮਾਲਕਾਂ ਤੇ ਉਨ੍ਹਾਂ ਦੇ ਦਲਾਲਾਂ ਨਾਲ ਕਰਨ ਦਾ ਵੀ ਵਕਤ ਹੈ।' ਉਸ ਦੇ ਹੱਥ ਸਟਾਲ ਤੇ ਪਈ ਸ਼ਹੀਦ-ਏ-ਆਜ਼ਮ ਦੀ ਜੇਲ੍ਹ ਡਾਇਰੀ ਵੱਲ ਅਹੁਲਦੇ ਹਨ। ਪੁਸਤਕ ਖਰੀਦ ਕੇ ਉਹ ਕਿਸਾਨੀ ਸੰਘਰਸ਼ ਦੇ ਕਾਫਲੇ ਮਗਰ ਹੋ ਤੁਰਦਾ ਹੈ। ਜੁਆਨੀ ਦੀ ਇਸ ਪ੍ਰਵਾਜ ਚੋਂ ਮੈਨੂੰ ਸੁਨਹਿਰੇ ਭਵਿੱਖ ਦੀ ਝਲਕ ਨਜ਼ਰ ਆ ਰਹੀ ਸੀ।



## ਏਕੇ ਦਾ ਰੰਗ

ਫੁੱਲਾਂ ਦੀ ਵੰਨਗੀ ਜਿੰਨੀ ਜ਼ਿਆਦਾ ਹੋਵੇਗੀ, ਗੁਲਦਸਤਾ ਓਨਾ ਹੀ ਖ਼ੂਬਸੂਰਤ ਹੋਵੇਗਾ। ਆਕਾਸ਼ ਵਿਚ ਜਿੰਨੇ ਜ਼ਿਆਦਾ ਤਾਰੇ ਹੋਣਗੇ, ਇਹ ਓਨਾ ਹੀ ਜ਼ਿਆਦਾ ਚਮਕੇਗਾ। ਅਸਮਾਨੀ ਪੀਂਘ ਖ਼ੂਬਸੂਰਤ ਹੁੰਦੀ ਹੈ ਕਿਉਂਕਿ ਇਸ ਨੇ ਜ਼ਮੀਨ ਦੇ ਸਾਰੇ ਹੀ ਰੰਗ ਇਕੱਠੇ ਕਰ ਲਏ ਹੁੰਦੇ ਹਨ।



**ਰਸੂਲ ਹਮਜ਼ਾਤੋਵ**

## ਕਲਾ ਤੇ ਸਿਰਜਣਾ

ਕਲਾ ਜ਼ਿੰਦਗੀ ਦਾ ਮਾਣ ਹੈ। ਬਸ਼ਰਤੇ ਉਹ ਜੀਵਨ ਲਈ ਹੋਵੇ। ਜੀਵਨ ਦੀ ਬੇਹਤਰੀ ਦੇ ਲੇਖੇ ਲੱਗੇ। ਲੇਖਣ ਕਲਾ ਸੁਪਨੇ ਜਗਾਉਂਦੀ ਹੈ। ਸੋਖ ਰੰਗ ਵੀ ਭਰਦੀ ਹੈ। ਜੀਵਨ ਪੰਧ ਨੂੰ ਸੁਖਾਵਾਂ ਬਣਾਉਣ ਲਈ ਰਾਹਾਂ ਦਾ ਚਾਨਣ ਬਣਦੀ ਹੈ। ਸ਼ਬਦਾਂ ਦੇ ਮੋਤੀ ਮਨ ਮਸਤਕ ਦੀ ਲੋਅ ਬਣਦੇ ਹਨ। ਕਲਮ ਦੇ ਬੋਲ ਪ੍ਰਭਾਤ ਦਾ ਪ੍ਰਤੀਕ ਹੁੰਦੇ ਹਨ। ਜੀਵਨ ਨੂੰ ਪ੍ਰਣਾਈ ਲੇਖਣ ਕਲਾ ਦਾ ਹਰ ਰੂਪ ਸੁਨਿਹਰੀ ਭਾਵ ਸਿਰਜਦਾ ਹੈ। ਸਿਰਜਣਾ ਚੋਂ ਉਪਜੀ ਪੁਸਤਕ ਤੁਰਦੇ ਰਹਿਣ ਤੇ ਨਵਾਂ ਸਿਰਜਣ ਦਾ ਬਲ ਬਣਦੀ ਹੈ। ਉਹ ਮਾਰਗ ਦਰਸਕ ਬਣ ਜਜ਼ਬਿਆਂ ਨੂੰ ਬੁਲੰਦ ਕਰਦੀ ਹੈ। ਕਲਮ ਦੀ ਇਹ ਸਿਰਜਣਾ ਖੇਤਾਂ ਨਾਲ ਵਫ਼ਾ ਕਰੇ ਤਾਂ ਚਾਅ ਉਗਮਦੇ ਹਨ। ਪੁਸਤਕ ਚੇਤਨਾ ਦਾ ਦੂਤ ਹੈ। ਜਿਹੜੀ ਚੇਤਨਾ ਬਣ ਸੰਘਰਸ਼ ਦਾ ਰਾਹ ਬਣਦੀ ਹੈ। ਹੱਕਾਂ ਹਿਤਾਂ ਦੀ ਗੱਲ ਤੁਰੇ ਤਾਂ ਪੁਸਤਕਾਂ ਦਾ ਸਾਥ ਨਾਲ ਸਹਾਰਾ ਬਣਦਾ ਹੈ। ਇਹ ਸਾਥ ਰਾਹਾਂ ਰੁਸ਼ਨਾਉਂਦਾ ਹੈ ਤੇ ਮੰਜ਼ਿਲ ਵੱਲ ਤੋਰਦਾ ਹੈ।

## ਮਘਦੇ ਬੋਲ

ਫੱਟੀ ਪੋਚਣੀ ਹੈ ਕਾਲਿਆਂ ਕਾਨੂੰਨਾਂ ਦੀ  
ਸਾਡੇ ਵਿਹੜੇ ਆਵੀਂ ਸੂਰਜਾ।

***

ਸਾਡੇ ਵੇਚਤੇ ਸਕੂਲ ਤੇ ਗਰਾਊਂਡ ਵੀ  
ਹੁਣ ਆ ਗਏ ਖੇਤ ਖਾਣ ਨੂੰ।

***

ਸੇਕ ਅੰਮੜੀ ਦੇ ਹੌਕਿਆਂ ਦਾ ਖਾ ਗਿਆ  
ਬਾਬਲੇ ਦੀ ਰੁਲੀ ਪੱਗ ਦਾ।

***



ਆਜੋ ਹਾਣੀਓਂ ਵੇ ਆਜੋ ਮੇਰੇ ਆੜੀਓ  
ਆਜੋ ਸੌਣੀਓਂ ਨੀ ਆਜੋ ਮੇਰੀ ਹਾੜੀਓ  
ਨੀ ਗਲੇ ਲੱਗ ਲੱਗ ਸੋਚੀਏ।

***

ਵੱਗ ਵਿਹਲੜਾਂ ਦਾ ਖੇਤੀਂ ਵੜ ਜਾਵੇ ਨਾ  
ਆਜੋ ਇਕੱਠੇ ਹੋ ਕੇ ਰੋਕੀਏ।

**ਅਮੋਲਕ ਸਿੰਘ**

# ਜਿੰਦਰਿਆਂ ਦਾ 'ਜਾਦੂ'

**ਰਸ਼ਪਿੰਦਰ ਪਾਲ ਕੌਰ**

ਜ਼ਿੰਦਗੀ ਦੀਆਂ ਤੰਦਾਂ ਅੰਧਵਿਸ਼ਵਾਸਾਂ ਤੇ ਕਰਮ ਕਾਂਡਾਂ ਵਿੱਚ ਉਲਝੀਆਂ ਹੋਈਆਂ ਹਨ। ਜੀਵਨ ਦੇ ਤਜਰਬੇ ਤੇ ਵਿਗਿਆਨਕ ਸੋਚ ਦੀ ਪ੍ਰੋੜਤਾ ਕਰਦੀ ਇਹ ਪ੍ਰੇਰਨਾਮਈ ਲਿਖਤ ਪਾਠਕਾਂ ਨਾਲ ਸਾਂਝੀ ਕਰ ਰਹੇ ਹਾਂ।...ਅਦਾਰਾ

ਵਿਗਿਆਨ ਤੇ ਤਕਨਾਲੋਜੀ ਦੇ ਇਸ ਯੁੱਗ ਵਿੱਚ ਲੋਕਾਂ ਦੀ ਬੀਮਾਰ ਮਾਨਸਿਕਤਾ ਮਨ ਬੇਚੈਨ ਕਰਦੀ ਹੈ।ਭਰਮ ਭੁਲੇਖਿਆਂ ਵਿੱਚ ਫਸੇ ‘ਪੜ੍ਹੇ-ਲਿਖੇੜ ਲੋਕਾਂ ਨੂੰ ਅਗਿਆਨਤਾ ਦੇ ਭੰਵਰ ਵਿੱਚ ਫਸੇ ਵੇਖ ਬਚਪਨ ਵਿੱਚ ਮਿਲੀ ਦਾਦੀ ਮਾਂ ਦੀ ਸਿੱਖਿਆ ਮਨ ਮਸਤਕ ਦੇ ਦੁਆਰ ਖੋਲ੍ਹਣ ਲਗਦੀ ਹੈ। ਉਹਨਾਂ ਦੀ ਗੋਦ ਦਾ ਨਿੱਘ ਤੇ ਲਾਡ ਦੀ ਛਾਂ ਅਨੂਠੀ ਸੀ। ਜਿਸ ਵਿੱਚ ਤਰਕ, ਨਿਮਰਤਾ ਤੇ ਸੁਹਜ ਭਰਿਆ ਹੋਇਆ ਸੀ। ਦਾਦੀ ਮਾਂ ਅੱਖਰ ਗਿਆਨ ਤੋਂ ਬਿਲਕੁਲ ਕੋਰੀ ਸੀ। ਉਂਝ ਸਮੇਂ ਦੇ ਵਹਿਣ ਨੇ ਉਸ ਨੂੰ ਜੀਵਨ ਜਾਂਚ ਦੀ ਇਬਾਰਤ ਪੜ੍ਹਾ ਦਿੱਤੀ ਸੀ। ਸੋਚ ਸਮਝ ਕੇ ਫੈਸਲੇ ਲੈਣਾ ਉਹਨਾਂ ਦੇ ਜਿਉਣ ਦਾ ਅੰਗ ਬਣਿਆ। ਬੈਠਦੇ ਉਠਦੇ ਉਹ ਇਹੋ ਆਖਦੇ, ਸਭ ਦਾ ਭਲਾ, ਆਪਣਾ ਭਲਾ।ਆਖਰੀ ਉਮਰੇ ਉਹਨਾਂ ਸੁਖ ਦੀਆਂ ਖੁਸ਼ੀਆਂ ਮਾਣੀਆਂ। ਵਸਦੇ ਰਸਦੇ ਪਰਿਵਾਰ ਦੇ ਮੁਖੀ ਹੋਣ ਦਾ ਸੁਖਦ ਅਹਿਸਾਸ ਇੱਕ ਜੇਤੂ ਵਾਂਗ ਮਾਣਿਆ। ਉਹ ਆਏ ਗਿਆਂ ਨਾਲ ਮੇਲ ਜੋਲ ਤੇ ਬਾਲਾਂ ਦਾ ਖ਼ਿਆਲ ਰਖਦੇ। ਸਵੇਰ ਸ਼ਾਮ ਉਹ ਘਰ ਦੇ ਦਰਵਾਜੇ ਵਿੱਚ ਬੈਠਦੇ। ਆਉਂਦੇ ਜਾਂਦੇ ਦੀ ਸੁੱਖ ਸਾਂਦ ਪੁੱਛਦੇ। ਛੁੱਟੀ ਵਾਲੇ ਦਿਨ ਅਸੀਂ ਉਹਨਾਂ ਕੋਲ ਬੈਠ ਕੇ ਸਕੂਲ ਦਾ ਕੰਮ ਕਰਦੇ। ਦਾਦੀ ਮਾਂ ਅਕਸਰ ਆਖਦੇ, 'ਧੀਏ, ਬਜ਼ੁਰਗ ਤਾਂ ਘਰਾਂ ਦੇ ਜਿੰਦਰੇ ਹੁੰਦੇ ਨੇ। ਦੇਖ ਰੇਖ ਤੇ ਸਾਂਭ ਸੰਭਾਲ ਕਰਨ ਵਾਲੇ। ਨਾ ਚੋਰ ਦਾ ਡਰ ਨਾ ਸਾਧ ਦਾ। ਬੂਹੇ ਚ ਬਜ਼ੁਰਗ ਬੈਠਾ ਹੋਵੇ ਤਾਂ ਅਗਲਾ ਅੰਦਰ ਆਉਣ ਲੱਗਿਆ, ਸੌ ਵਾਰ ਸੋਚਦਾ। ਗ਼ਲਤ ਬੰਦਾ ਤਾਂ ਬਜ਼ੁਰਗਾਂ ਦੇ ਹੁੰਦਿਆਂ ਕਬੀਲਦਾਰਾਂ ਦੇ ਘਰਾਂ ਵੱਲ ਮੂੰਹ ਨਹੀਂ ਕਰਦਾ।ੜ



ਜਿੰਦਰਿਆਂ ਬਾਰੇ ਉਹਨਾਂ ਦੀ ਆਪਣੀ ਬਾਤਨੁਮਾ ਹੱਡ ਬੀਤੀ ਬੜੀ ਦਿਲਚਸਪ ਤੇ ਪ੍ਰੇਰਨਾਦਾਇਕ ਸੀ। ਉਹ ਦਸਦੇ, 'ਉਦੋਂ ਆਪਣਾ ਘਰ ਪਿੰਡ ਦੇ ਵਿਚਕਾਰ ਚੌਰਸਤੇ ੜਚ ਹੁੰਦਾ ਸੀ। ਸਾਰਾ ਦਿਨ ਪਿੰਡ ਵਾਲੇ ਮੂੰਹ ਮੱਥੇ ਲਗਦੇ ਰਹਿੰਦੇ। ਉਸ ਅੰਦਰਲੇ ਘਰ ਇੱਕ ਮੁਸ਼ਕਲ ਵੀ ਸੀ। ਹਰੇਕ ਵੀਰਵਾਰ ਨੂੰ ਚੌਰਸਤੇ ਚ ਕੋਈ ਨਾ ਕੋਈ ਟੂਣਾ ਕਰ ਜਾਂਦਾ। ਲੋਕ ਟੂਣੇ ਤੋਂ ਡਰਦੇ ਬਚ ਬਚ ਕੇ ਲੰਘਦੇ। ਤੁਹਾਡੇ ਦਾਦਾ ਜੀ ਮੁਜ਼ਾਰਾ ਲਹਿਰ ਵਿੱਚ ਆਉਂਦੇ ਜਾਂਦੇ ਹੋਣ ਕਰਕੇ ਭਰਮਾਂ ਤੇ ਟੂਣੇ ਟਾਮਣਾਂ ਦੀ ਅਸਲੀਅਤ ਜਾਣਦੇ ਸਨ। ਉਹ ਹਰ ਵੀਰਵਾਰ ਟੂਣਾ ਚੁੱਕਦੇ ਤੇ ਬਾਹਰ ਨਹਿਰ ਵਿੱਚ ਸੁੱਟ ਆਉਂਦੇ। ਇੱਕ ਦਿਨ ਸਵੇਰ ਸਾਰ ਕੀਤੇ ਟੂਣੇ ਵਿੱਚ ਤੇਲ, ਲਲੇਰ, ਖੱਮਣੀ ਨਾਲ ਦੋ ਜਿੰਦਰੇ ਵੀ ਪਏ ਸਨ।ਤੇਰੇ ਦਾਦਾ ਜੀ, ਬਾਕੀ ਸਮਾਨ ਤਾਂ ਨਹਿਰ ਚ ਸੁੱਟ ਆਏ ਪਰ ਦੋਵੇਂ ਜਿੰਦਰੇ ਘਰ ਲੈ ਆਏ। ਲੋੜ ਪੈਣ ਤੇ ਇਹ ਜਿੰਦਰੇ ਆਪਣੇ ਘਰ ਦੇ ਕੰਮ ਆਉਣਗੇ ਕਹਿੰਦਿਆਂ ਉਹਨਾਂ ਮੈਨੂੰ ਸਾਰੀ ਗੱਲ ਸੁਣਾਈ ਤੇ ਨਾਲ ਕਿਹਾ, ਐਵੇਂ ਡਰਨ, ਘਬਰਾਉਣ ਦੀ ਲੋੜ ਨਹੀਂ। ਇਹ ਟੂਣੇ ਟਾਮਣ ਕਮਜ਼ੋਰ ਤੇ ਲਾਈਲੱਗ ਲੋਕਾਂ ਦੀ ਮੂਰਖਤਾ ਤੋਂ ਵੱਧ ਕੁਝ ਨਹੀਂ। ਇਹਨਾਂ ਨਾਲ ਕੋਈ ਫਾਇਦਾ ਜਾਂ ਨੁਕਸਾਨ ਨਹੀਂ ਹੁੰਦਾ। । ਟੂਣੇ ਵਿੱਚ ਜਿੰਦਰੇ ਰੱਖਣ ਦੇ ਭਰਮ ਬਾਰੇ ਉਹਨਾਂ ਦੱਸਿਆ ਕਿ ਅਜਿਹਾ ਕਿਸੇ ਕੈਦੀ ਨੂੰ ਜੇਲ੍ਹ ਚੋਂ ਰਿਹਾਅ ਕਰਵਾਉਣ ਜਾਂ ਕਿਸੇ ਕਾਰਣ ਵਿਆਹ ਤੋਂ ਖੁੰਝੇ ਵਿਅਕਤੀ ਨੂੰ ਕਬੀਲਦਾਰੀ ਦੇ ਬੰਧਨ ਵਿੱਚ ਬੰਨ੍ਹਣ ਲਈ ਕੀਤਾ ਜਾਂਦਾ ਹੈ। ਉਂਝ ਅਜਿਹੇ ਭਰਮਾਂ ਵਿੱਚ ਸੱਚਾਈ ਕੋਈ ਨਹੀਂ ਹੁੰਦੀ।ੜ

ਦਾਦੀ ਮਾਂ ਆਪਣੀ ਹੱਡ ਬੀਤੀ ਅੱਗੇ ਤੋਰਦਿਆਂ ਦਸਦੀ, 'ਧੀਏ, ਕੁੱਝ ਦਿਨਾਂ ਮਗਰੋਂ ਉਹ ਟੂਣੇ ਵਾਲੇ ਦੋਵੇਂ ਜਿੰਦਰੇ ਮੈਂ ਆਪਣੀ ਪੇਟੀ ਤੇ ਸੰਦੂਕ ਨੂੰ ਲਾ ਲਏ। ਅੱਜ ਤੱਕ ਲੱਗੇ ਨੇ,ਜਿੰਦਰਿਆਂ ਦੇ 'ਜਾਦੂੜ ਸਦਕਾ ਮੇਰਾ ਸਮਾਨ ਸੰਭਿਆ ਰਿਹਾ। ਇਹੋ ਜਿੰਦਰੇ ਦਾ ਕਰਮ ਹੁੰਦਾ ਏ। ਟੂਣੇ ਵਿੱਚੋਂ ਚੁੱਕ ਕੇ ਵਰਤੇ ਜਿੰਦਰਿਆਂ ਨੇ ਮੈਨੂੰ ਤਾਂ ਕਦੇ ਕੁਸ਼ ਨੀ ਕਿਹਾ। ਮੈਨੂੰ ਤਾਂ ਹੁਣ ਤੱਕ ਕਦੇ ਮਾੜਾ ਸੁਫਨਾ ਵੀ ਨਹੀਂ ਆਇਆ। ਉਹ ਆਪਣੀ ਸਿਆਣਪ ਸਦਕਾ ਹੱਡ ਬੀਤੀ ਨੂੰ ਸਮਾਜ ਨਾਲ ਜੋੜ ਕੇ ਸੁਣਾਉਂਦੀ।ੜ ਉਸਦਾ ਤਰਕ ਸਾਡੇ ਮਨ ਨੂੰ ਭਾਅ ਜਾਂਦਾ। ਉਹ

***ਬਾਕੀ ਪੰਨਾ 48 'ਤੇ***



# ਬਾਲ ਪੰਨਾ-1

## ਭੂਚਾਲ

-ਬੂਟਾ ਸਿੰਘ ਵਾਕਫ਼

**ਭੂਚਾਲ ਤੇ ਇਸ ਦੇ ਕਾਰਣ** : ਧਰਤੀ ਦੀ ਸਤਹ ਤ਼ਤੇ ਅਚਾਨਕ ਹੋਣ ਵਾਲੀ ਹਿਲਜੁਲ ਨੂੰ ਭੂਚਾਲ ਦਾ ਨਾਂ ਦਿੱਤਾ ਗਿਆ ਹੈ। ਇਹ ਹਿਲਜੁਲ ਕਿਸੇ ਵੀ ਕਾਰਣ ਹੋ ਸਕਦੀ ਹੈ। ਧਰਤੀ ਅੰਦਰਲੀਆਂ ਟੈਕਟਾਨਿਕ ਪਲੇਟਾਂ ਦੇ ਖਿਸਕਣ, ਮਹਾਂਦੀਪੀ ਸ਼ੈਲਫ਼ਾਂ ਦੀ ਅਚਾਨਕ ਹਿਲਜੁਲ, ਜਵਾਲਾਮੁਖੀ ਦੇ ਫਟਣ, ਪਹਾੜਾਂ ਤੋਂ ਚਟਾਨਾਂ ਦੇ ਖਿਸਕਣ, ਢਿੱਗਾਂ ਦੇ ਡਿੱਗਣ, ਸੁਨਾਮੀ ਕਾਰਣ ਅਤੇ ਸਤਹ ਤੇ ਅਚਾਨਕ ਪੈਦਾ ਹੋਏ ਤਣਾਓ ਵਰਗੇ ਅਨੇਕਾਂ ਕਾਰਣਾਂ ਕਰਕੇ ਧਰਤੀ ਦੇ ਚਾਪੜ ਵਿਚ ਅਚਾਨਕ ਹਿਲਜੁਲ ਪੈਦਾ ਹੋ ਸਕਦੀ ਹੈ। ਇਸ ਹਿਲਜੁਲ ਨੂੰ ਹੀ ਭੂਚਾਲ ਆਖਦੇ ਹਨ। ਭੂਚਾਲ ਆਉਣ ਦੀ ਭਵਿੱਖਬਾਣੀ ਹਾਲੇ ਸੰਭਵ ਨਹੀਂ।



**ਭੂਚਾਲ ਦੀ ਤੀਬਰਤਾ ਨੂੰ ਮਾਪਣਾ** : ਭੂਚਾਲ ਦੀ ਤੀਬਰਤਾ (Frequency) ਨੂੰ ਮਾਪਣ ਲਈ ਸੀਜ਼ਮੋਗ੍ਰਾਫਰ (Seismoghrapher or Seismogram) ਨਾਂ ਦੇ ਉਪਕਰਣ ਦੀ ਵਰਤੋਂ ਕੀਤੀ ਜਾਂਦੀ ਹੈ। ਭੂਚਾਲ ਆਉਣ ਸਮੇਂ ਸੀਜ਼ਮੋਗ੍ਰਾਫਰ ਉਪਕਰਣ ਦੀ ਸਹਾਇਤਾ ਨਾਲ ਗ੍ਰਾਫ਼ ਤਿਆਰ ਕੀਤਾ ਜਾਂਦਾ ਹੈ। ਘੱਟ ਤੀਬਰਤਾ ਵਾਲੇ ਭੂਚਾਲ ਘੱਟ ਨੁਕਸਾਨਦਾਇਕ ਤੇ ਵੱਧ ਤੀਬਰਤਾ ਵਾਲੇ ਭੂਚਾਲ ਵਧੇਰੇ ਨੁਕਸਾਨਦਾਇਕ ਹੁੰਦੇ ਹਨ। ਧਰਤੀ ਦੇ ਜਿਸ ਸਥਾਨ ਤ਼ਤੇ ਭੂਚਾਲ ਝਟਕਾ ਸਭ ਤੋਂ ਵੱਧ ਮਹਿਸੂਸ ਹੁੰਦਾ ਹੈ, ਉਸ ਨੂੰ ਭੂਚਾਲ ਦਾ ਕੇਂਦਰ (Epicenter) ਆਖਦੇ ਹਨ।




**ਭੂਚਾਲ ਦੇ ਨੁਕਸਾਨ ਨੂੰ ਮਾਪਣਾ** : ਭੂਚਾਲ ਕਿੰਨਾਂ ਕੁ ਵਿਨਾਸ਼ਕਾਰੀ ਹੈ ਜਾਂ ਫਿਰ ਕਿਸੇ ਖੇਤਰ ਵਿਚ ਭੂਚਾਲ ਕਾਰਣ ਹੋਣ ਵਾਲੇ ਨੁਕਸਾਨ ਨੂੰ ਮਾਪਣ ਲਈ ਰਿਕਟਰ ਸਕੇਲ (Richter Scale) ਦੀ ਵਰਤੋਂ ਕੀਤੀ ਜਾਂਦੀ ਹੈ। ਰਿਕਟਰ ਸਕੇਲ ਦਾ ਦਰਜਾ ਜਿੰਨਾ ਘੱਟ ਹੋਵੇਗਾ ਨੁਕਸਾਨ ਓਨਾ ਹੀ ਘੱਟ ਅਤੇ ਦਰਜਾ ਜਿੰਨਾਂ ਜ਼ਿਆਦਾ ਹੋਵੇਗਾ, ਨੁਕਸਾਨ ਵੀ ਓਨਾ ਵੱਧ ਹੋਵੇਗਾ। ਰਿਕਟਰ ਸਕੇਲ ਮੁਤਾਬਕ 0 ਤੋਂ 2 ਦਰਜੇ ਤੱਕ ਦੇ ਭੂਚਾਲਾਂ ਦਾ ਅਹਿਸਾਸ ਨਹੀਂ ਹੁੰਦਾ। 4 ਦਰਜੇ ਤੱਕ ਦੇ ਭੂਚਾਲ ਨੁਕਸਾਨਦਾਇਕ ਨਹੀਂ ਹੁੰਦੇ। 5 ਤੋਂ 6 ਦਰਜੇ ਦੇ ਭੂਚਾਲ ਕਿਸੇ ਹੱਦ ਤੱਕ ਨੁਕਸਾਨਦਾਇਕ ਅਤੇ 7 ਦਰਜੇ ਤੋਂ ਵੱਧ ਦੇ ਭੂਚਾਲ ਕਾਫ਼ੀ ਨੁਕਸਾਨਦਾਇਕ ਹੁੰਦੇ ਹਨ।




**ਭੂਚਾਲ ਪੈਦਾ ਹੋਣ ਦੀ ਡੂੰਘਾਈ** : ਆਮ ਤੌਰ ਤੇ ਭੂਚਾਲ ਧਰਤੀ ਦੇ ਅੰਦਰ ਸਤਹ ਤੋਂ ਕਰੀਬ 800 ਕਿਲੋਮੀਟਰ ਦੀ ਡੂੰਘਾਈ ਤੱਕ ਪੈਦਾ ਹੁੰਦੇ ਹਨ। ਭੂਚਾਲ ਦਾ ਕੇਂਦਰ ਜਿੰਨਾ ਜ਼ਿਆਦਾ ਡੂੰਘਾ ਹੁੰਦਾ ਹੈ ਉਹ ਉਨ੍ਹਾਂ ਹੀ ਘੱਟ ਵਿਨਾਸ਼ਕਾਰੀ ਹੁੰਦਾ ਹੈ। ਧਰਤੀ ਦੀ ਸਤਾਹ ਤੋਂ ਘੱਟ ਡੂੰਘਾਈ ਤ਼ਤੇ ਪੈਦਾ ਹੋਣ ਵਾਲੇ ਭੂਚਾਲ ਵਧੇਰੇ ਨੁਕਸਾਨਦਾਇਕ ਹੁੰਦੇ ਹਨ। ਉਦਾਹਰਣ ਵਜੋਂ ਧਰਤੀ ਦੀ ਸਤਾਹ ਤੋਂ 400 ਕਿਲੋਮੀਟਰ ਦੀ ਡੂੰਘਾਈ ਤ਼ਤੇ ਪੈਦਾ ਹੋਣ ਵਾਲਾ ਭੂਚਾਲ 50 ਕਿਲੋਮੀਟਰ ਦੀ ਡੂੰਘਾਈ ਤੇ ਪੈਦਾ ਹੋਣ ਵਾਲੇ ਭੂਚਾਲ ਦੇ ਮੁਕਾਬਲੇ ਘੱਟ ਵਿਨਾਸ਼ਾਕਾਰੀ ਹੁੰਦਾ ਹੈ।



**ਭੂਚਾਲ ਆਉਣ ਦੇ ਮਨੁੱਖੀ ਕਾਰਣ** : ਭੂਚਾਲ ਆਉਣ ਦੇ ਕਾਰਣ ਸਿਰਫ਼ ਕੁਦਰਤੀ ਹੀ ਨਹੀਂ ਸਗੋਂ ਮਨੁੱਖੀ ਦਖ਼ਲ ਅੰਦਾਜੀ ਕਾਰਣ ਵੀ ਭੂਚਾਲ ਆਉਂਦੇ ਹਨ। ਮਨੁੱਖ ਦੁਆਰਾ ਧਰਤੀ ਅੰਦਰ ਖਣਨ ਕਿਰਿਆ ਕਾਰਣ, ਧਰਤੀ ਦੀ ਸਤਹ ਹੇਠੋਂ ਤਰਲ ਪਦਾਰਥਾਂ ਤੇ ਗੈਸਾਂ ਨੂੰ ਬਾਹਰ ਕੱਢਣ, ਬੇਲੋੜੇ ਤਰਲ ਪਦਾਰਥ ਧਰਤੀ ਅੰਦਰ ਛੱਡਣ ਕਾਰਣ, ਡੂੰਘੇ ਖੂਹਾਂ ਵਿਚ ਗੰਦੇ ਪਾਣੀ ਦੇ ਨਿਕਾਸ ਕਾਰਣ ਭੂਚਾਲ ਪੈਦਾ ਹੁੰਦੇ ਹਨ। ਅਜਿਹੇ ਭੂਚਾਲਾਂ ਨੂੰ ਉਕਤ ਗਤੀਵਿਧੀਆਂ ਤੇ ਕਾਬੂ ਪਾ ਕੇ ਰੋਕਿਆ ਜਾ ਸਕਦਾ ਹੈ।

**ਕੀ ਭੂਚਾਲਾਂ ਤੇ ਕਾਬੂ ਪਾਉਣਾ ਸੰਭਵ ਹੈ ?** : ਕੁਦਰਤੀ ਪੈਦਾ ਹੋਏ ਭੂਚਾਲਾਂ ਨੂੰ ਰੋਕਿਆ ਭਾਵੇਂ ਨਹੀਂ ਜਾ ਸਕਦਾ ਪਰ ਭੂਚਾਲਾਂ ਦੁਆਰਾ ਮਨੁੱਖ ਤੇ ਪੈਣ ਵਾਲੇ ਪ੍ਰਭਾਵਾਂ ਨੂੰ ਕਿਸੇ ਹੱਦ ਤੱਕ ਘਟਾਇਆ ਜਰੂਰ ਜਾ ਸਕਦਾ ਹੈ। ਭੂਚਾਲ ਵਾਲੇ ਖੇਤਰਾਂ ਵਿਚ ਸੁਰੱਖਿਅਤ ਉਸਾਰੀਆਂ ਜਿਵੇਂ ਭੂਚਾਲ ਰੋਧਕ ਇਮਾਰਤਾਂ ਤਿਆਰ ਕਰਕੇ, ਭੂਚਾਲਾਂ ਬਾਰੇ ਆਮ ਲੋਕਾਂ ਨੂੰ ਸਹੀ ਜਾਣਕਾਰੀ ਪ੍ਰਦਾਨ ਕਰਕੇ, ਭੂਚਾਲ ਦੌਰਾਨ ਬਚਾਓ ਦੇ ਢੰਗਾਂ ਬਾਰੇ ਜਾਣਕਾਰੀ ਦੇ ਕੇ, ਮਨੁੱਖੀ ਮਨੋਬਲ ਨੂੰ ਉੱਚਾ ਕਰਕੇ, ਭੂਚਾਲਾਂ ਪ੍ਰਤੀ ਉਸਾਰੂ ਤੇ ਵਿਗਿਆਨਕ ਨਜ਼ਰੀਆ ਅਪਣਾ ਕੇ ਭੂਚਾਲਾਂ ਦੇ ਜੋਖ਼ਮ ਤੋਂ ਮਨੁੱਖ ਨੂੰ ਕਿਸੇ ਹੱਦ ਤੱਕ ਬਚਾਇਆ ਜਾ ਸਕਦਾ ਹੈ।

**ਧਰਤੀ ਦੀ ਅੰਦਰੂਨੀ ਜਾਣਕਾਰੀ ਸੰਭਵ** : ਧਰਤੀ ਦੇ ਕੇਂਦਰ ਤੱਕ ਪਹੁੰਚਣਾ ਮਨੁੱਖ ਲਈ ਹਾਲੇ ਸੰਭਵ ਨਹੀਂ। ਇਸ ਤਰ੍ਹਾਂ ਭੂਚਾਲ ਸਾਨੂੰ ਧਰਤੀ ਦੀ ਅੰਦਰੂਨੀ ਬਣਤਰ ਦੀ ਜਾਣਕਾਰੀ ਮੁਹੱਈਆ ਕਰਵਾਉਣ ਲਈ ਲਾਹੇਵੰਦ ਹੁੰਦੇ ਹਨ। ਭੂਚਾਲ ਦੇ ਕੇਂਦਰ ਤੋਂ ਪੈਦਾ ਹੋਣ ਵਾਲੀਆਂ ਤਰੰਗਾਂ ਦੇ ਅਧਿਐਨ ਦੇ ਆਧਾਰ ਤੇ ਵਿਗਿਆਨੀ ਧਰਤੀ ਅੰਦਰਲੀਆਂ ਚਟਾਨਾਂ ਦੀ ਬਣਤਰ, ਲਾਵੇ ਦੀ ਕਿਸਮ, ਮਿਕਦਾਰ, ਤਾਪਮਾਨ ਅਤੇ ਟੈਕਟੋਨਿਕ ਪਲੇਟਾਂ ਬਣਤਰ ਤੇ ਉਨ੍ਹਾਂ ਦੀ ਕਿਰਿਆ ਸਬੰਧੀ ਜਾਣਕਾਰੀ ਬਾਰੇ ਅੰਦਾਜੇ ਲਗਾਉਂਦੇ ਹਨ।

**ਸੰਸਾਰ ਦੇ ਮੁੱਖ ਭੂਚਾਲ ਖੇਤਰ** : ਵੈਸੇ ਤਾਂ ਦੁਨੀਆਂ ਦੇ ਹਰ ਖੇਤਰ ਵਿਚ ਭੂਚਾਲ ਆਉਂਦੇ ਹਨ ਪਰ ਤਿੰਨ ਮੁੱਖ ਖੇਤਰ ਮੰਨੇ ਗਏ ਹਨ। ਹਨ। ਪਹਿਲਾ ਪ੍ਰਸ਼ਾਂਤ ਮਹਾਂਸਾਗਰ ਦਾ ਅਗਨ ਛੱਲਾ (Ring of fire) ਖੇਤਰ ਹੈ ਜਿਹੜਾ ਕਿ ਕਰੀਬ 40 ਹਜ਼ਾਰ ਕਿਲੋਮੀਟਰ ਲੰਬਾ ਅਤੇ 500 ਕਿਲੋਮੀਟਰ ਚੌੜਾ ਖੇਤਰ ਹੈ। ਇੱਥੇ 80% ਭੂਚਾਲ ਪੈਦਾ ਹੁੰਦੇ ਹਨ। ਦੂਸਰਾ ਖੇਤਰ ਅਲਪਾਈਡ ਭੂਚਾਲ ਬੈਲਟ ਹੈ ਜਿੱਥੇ 15% ਭੂਚਾਲ ਪੈਦਾ ਹੁੰਦੇ ਹਨ। ਇਹ ਬੈਲਟ ਹਿਮਾਲਿਆਈ, ਭੂ-ਮੱਧ ਸਾਗਰ ਤੇ ਅਟਲਾਂਟਿਕ ਖੇਤਰ ਤੋਂ ਹੁੰਦੀ ਹੋਈ ਜਾਵਾ ਤੋਂ ਸੁਮਾਤਰਾ ਤੱਕ ਫੈਲੀ ਹੋਈ ਹੈ। ਬਾਕੀ 5% ਭੂਚਾਲ ਮੱਧ ਅਟਲਾਂਟਿਕ ਖੇਤਰ ਵਿਚ ਆਉਂਦੇ ਹਨ। ਵਧੇਰੇ ਭੂਚਾਲ ਜਾਪਾਨ, ਇੰਡੋਨੇਸ਼ੀਆ, ਟੌਂਗੋ, ਫਿਜ਼ੀ, ਚੀਨ, ਇਰਾਨ ਤੇ ਤੁਰਕੀ ਆਦਿ ਦੇਸ਼ਾਂ ਵਿਚ ਕਿਰਿਆਸ਼ੀਲ ਹੁੰਦੇ ਹਨ। ਹੁਣ ਤੱਕ ਦਾ ਸਭ ਤੋਂ ਵੱਧ ਭਾਵ 9.5 ਤੀਬਰਤਾ ਵਾਲਾ ਭੂਚਾਲ ਚਿਲੀ ਖੇਤਰ ਵਿਚ 1960 ਵਿਚ ਮਾਪਿਆ ਗਿਆ ਹੈ।

**ਭੂਚਾਲਾਂ ਪ੍ਰਤੀ ਮਿੱਥਾਂ ਤੇ ਭਰਮ** : ਪੁਰਾਤਨ ਸਮੇਂ ਤੋਂ ਸੰਸਾਰ ਦੇ ਵੱਖ ਵੱਖ ਦੇਸ਼ਾਂ ਵਿਚ ਭੂਚਾਲ ਆਉਣ ਬਾਰੇ ਅਨੇਕਾਂ ਮਿੱਥਾਂ ਪ੍ਰਚਲਿਤ ਹਨ। ਨੌਰਸ ਦੇ ਮਿਥਿਹਾਸ ਵਿਚ ਭੂਚਾਲਾਂ ਨੂੰ ਕਾਲਪਨਿਕ ਦੇਵਤੇ ਲੌਕੀ ਦੇ ਹਿੰਸਕ ਸੰਘਰਸ਼ ਵਜੋਂ ਦਰਸਾਇਆ ਗਿਆ ਹੈ।



ਯੂਨਾਨੀ ਮਿੱਥ ਕਥਾਵਾਂ ਅਨੁਸਾਰ ਪੋਸੀਡਨ ਦੇਵਤਾ ਜਦੋਂ ਗੁੱਸੇ ਵਿਚ ਹੁੰਦਾ ਸੀ ਤਾਂ ਲੋਕਾਂ ਨੂੰ ਡਰਾਉਣ ਲਈ ਉਹ ਅਨੇਕਾਂ ਕੁਦਰਤੀ ਆਫ਼ਤਾਂ ਸਮੇਤ ਧਰਤੀ ਤੇ ਹਮਲਾ ਕਰਦਾ ਸੀ ਜਿਸ ਕਰਕੇ ਭੂਚਾਲ ਆਉਂਦੇ ਸਨ। ਜਾਪਾਨੀ ਮਿੱਥ ਕਥਾਵਾਂ ਅਨੁਸਾਰ ਇੱਕ ਵਿਸ਼ਾਲ ਕੈਟਫ਼ਿਸ਼ ਦੇਵਤਾ ਨਮਾਜ਼ੂ ਧਰਤੀ ਹੇਠਾਂ ਚਿੱਕੜ ਵਿਚ ਰਹਿੰਦਾ ਹੈ ਜਿਸ ਦੀ ਰਾਖੀ ਕਾਸ਼ੀਮਾ ਨਾਂ ਦੇ ਦੇਵਤੇ ਦੁਆਰਾ ਪੱਥਰ ਨਾਲ ਕੀਤੀ ਜਾਂਦੀ ਸੀ। ਜਦ ਕਾਸ਼ੀਮਾ ਤੋਂ ਪੱਥਰ ਡਿੱਗ ਪੈਂਦਾ ਸੀ ਤਾਂ ਨਮਾਜ਼ੂ ਭੜਕ ਪੈਂਦਾ ਤੇ ਭੂਚਾਲ ਦਾ ਕਾਰਣ ਬਣਦਾ। ਭਾਰਤੀ ਮਿੱਥਾਂ ਅਨੁਸਾਰ ਧਰਤੀ ਦਾ ਭਾਰ ਇੱਕ ਬਲਦ ਨੇ ਆਪਣੇ ਸਿੰਗਾਂ ਤੇ ਚੁੱਕਿਆ ਹੋਇਆ ਹੈ। ਜਦ ਬਲਦ ਧਰਤੀ ਨੂੰ ਇੱਕ ਸਿੰਗ ਤੋਂ ਦੂਸਰੇ ਸਿੰਗ ਤੇ ਰੱਖਦਾ ਹੈ ਤਾਂ ਭੂਚਾਲ ਆਉਂਦਾ ਹੈ। ਅਜਿਹੀਆਂ ਮਿੱਥਾਂ ਹੋਰਨਾਂ ਖੇਤਰਾਂ ਵਿਚ ਵੀ ਪ੍ਰਚਲਿਤ ਹਨ। ਅੱਜ ਵਿਗਿਆਨਕ ਖੋਜਾਂ ਨੇ ਇਨ੍ਹਾਂ ਮਿੱਥਾਂ ਨੂੰ ਰੱਦ ਕਰਦਿਆਂ ਭੂਚਾਲ ਦੇ ਕਾਰਣਾਂ ਦਾ ਸਹੀ ਪਤਾ ਲਗਾ ਲਿਆ ਹੈ।

ਵੱਖ ਵੱਖ ਧਰਮਾਂ ਅਨੁਸਾਰ ਭੂਚਾਲ ਬਾਰੇ ਘੜੀਆਂ ਸਾਰੀਆਂ ਮਿੱਥਾਂ ਕਿਸਮਤ ਕਰਮਾਂ ਦੇ ਫਲਸਫੇ ਵਾਂਗ ਬੇਬੁਨਿਆਦ ਹਨ। ਇਨ੍ਹਾਂ ਦਾ ਕੋਈ ਆਧਾਰ ਨਹੀਂ ਹੈ। ਵਿਗਿਆਨ ਨੇ ਤੱਥਾਂ ਸਹਿਤ ਅਜਿਹੀਆਂ ਬੇ ਸਿਰ ਪੈਰ ਮਿੱਥਾਂ ਨੂੰ ਰੱਦ ਕੀਤਾ ਹੈ। ਵਿਗਿਆਨੀਆਂ ਦੁਆਰਾ ਉਮਰਾਂ ਲਗਾ ਕੇ ਮਾਨਵਤਾ ਦੇ ਭਲੇ ਲਈ ਕੀਤੀਆਂ ਖੋਜਾਂ ਨੇ ਭੂਚਾਲ ਦੇ ਕਾਰਣਾਂ ਦਾ ਪਤਾ ਲਗਾਇਆ ਹੈ। ਵਿਕਸਤ ਦੇਸ ਭੂਚਾਲ ਦੀ ਮਾਰ ਤੋਂ ਬਚਣ ਲਈ ਇਨ੍ਹਾਂ ਖੋਜਾਂ ਦੇ ਆਧਾਰ ਤੇ ਸਮੇਂ ਸਿਰ ਪ੍ਰਬੰਧ ਕਰਕੇ ਮਨੁੱਖੀ ਜਾਨਾਂ ਦਾ ਬਚਾਓ ਕਰਦੇ ਹਨ।

**ਮੋ. 98762-24461**



# ਬਾਲ ਪੰਨਾ-2

## ਬਚਪਨ ਦਾ ਆਈਨਸਟਾਈਨ

ਆਈਨਸਟਾਈਨ ਜਰਮਨੀ ਦੇ ਇੱਕ ਛੋਟੇ ਜਿਹੇ ਪਿੰਡ ਉਲਮ ਵਿੱਚ ਬਿਜਲੀ ਇੰਜੀਨੀਅਰ ਹੈਰਮਨ ਆਈਨਸਟਾਈਨ ਦੇ ਘਰ ਜਨਮਿਆ। ਉਹ ਬੜੇ ਅਜੀਬ ਸੁਭਾਅ ਦਾ ਬੱਚਾ ਸੀ। ਤਿੰਨ ਸਾਲ ਦਾ ਹੋ ਕੇ ਵੀ, ਉਹ ਅਜੇ ਬੋਲਣ ਨਹੀਂ ਸੀ ਲੱਗਾ। ਨਵੇਂ ਖਿਡੌਣੇ ਵੇਖ ਲੈਂਦਾ ਤਾਂ ਉਸਨੂੰ ਚਾਅ ਚੜ੍ਹ ਜਾਂਦਾ। ਉਸ ਦੀ ਮਾਂ ਜਦ ਕਦੇ ਸਾਰੰਗੀ ਤੇ ਰਾਗ ਅਲਾਪਦੀ ਤਾਂ ਉਹ ਸੁਰਾਂ ਵਿੱਚ ਗੁਆਚ ਜਾਂਦਾ। ਉਹ ਆਪਣੇ ਹਾਣੀਆਂ ਨਾਲ ਮੇਲ ਮਿਲਾਪ ਨਾ ਰੱਖਦਾ ਤੇ ਨਾ ਹੀ ਕਿਸੇ ਨਾਲ ਖੇਡਣਾ ਚਾਹੁੰਦਾ। ਇਕੱਲਾ ਰਹਿਣਾ ਉਸਨੂੰ ਬਹੁਤ ਪਸੰਦ ਸੀ।



ਪ੍ਰਾਇਮਰੀ ਸਕੂਲ ਵਿੱਚ ਪੜ੍ਹਦਿਆਂ ਇੱਕ ਅਧਿਆਪਕ ਉਸਨੂੰ ਰੋਜ ਕਲਾਸ ਵਿੱਚ ਖੜ੍ਹਾ ਕਰ ਲੈਂਦਾ। ਕਲਾਸ ਵਿੱਚ ਸਾਰਿਆਂ ਦੇ ਸਾਹਮਣੇ ਆਖਦਾ, 'ਇਹ ਮੁੰਡਾ ਨਿਰਾ ਮਿੱਟੀ ਦਾ ਮਾਧੋ ਹੈ। ਭੋਰਾ ਗੱਲ ਵੀ ਇਸ ਨੂੰ ਯਾਦ ਨਹੀਂ ਰਹਿੰਦੀ ਜ਼ ਸਾਰੀ ਕਲਾਸ ਆਈਨਸਟਾਈਨ ਦੇ ਮੂੰਹ ਵੱਲ ਵੇਖਣ ਲਗਦੀ। ਕਲਾਸ ਵਿੱਚ ਉਹ ਚੁੱਪ ਚਾਪ ਪਿਛਲੇ ਬੈਂਚ ਜ਼ਤੇ ਬੈਠਿਆ ਕਰਦਾ ਸੀ। ਕਦੀ ਕਦੀ ਅਧਿਆਪਕ ਉਸਤੋਂ ਸਵਾਲ ਪੁੱਛ ਲੈਂਦਾ ਤੇ ਕਹਿੰਦਾ, 'ਸੋਚਣਾ ਨਹੀਂ ਫੌਰਨ ਜੁਆਬ ਦੇਹ ਜ਼ ਪਰ ਆਈਨਸਟਾਈਨ ਸੋਚਣ ਵਿੱਚ ਥੋੜ੍ਹਾ ਵਕਤ ਲਗਾ ਦਿੰਦਾ, ਜਿਸਦੀ ਉਸਨੂੰ ਸਜਾ ਮਿਲਦੀ। ਉਸਦਾ ਪਿਤਾ ਉਸਦੀ ਪੜ੍ਹਾਈ ਵਿੱਚ ਸੁਸਤ ਚਾਲ ਤੋਂ ਬੜਾ ਫਿਕਰਮੰਦ ਸੀ।

ਐਲਬਰਟ ਆਈਨਸਟਾਈਨ ਵਿਹਲੇ ਸਮੇਂ ਸੰਗੀਤਕਾਰਾਂ ਤੇ ਵਿਗਿਆਨੀਆਂ ਦੀਆਂ ਪੁਸਤਕਾਂ ਪੜ੍ਹਦਾ ਰਹਿੰਦਾ। ਉਨ੍ਹਾਂ ਦੀ ਬਿਜਲੀ ਉਪਕਰਨ ਤਿਆਰ ਕਰਨ ਵਾਲੀ ਕੰਪਨੀ ਸੀ।ਉਪਕਰਨਾਂ ਦੀ ਮੰਗ ਵਧਣ ਕਾਰਣ ਐਲਬਰਟ ਦੇ ਪਿਤਾ ਨੂੰ ਕੰਪਨੀ ਵੇਚ ਕੇ ਨਵੇਂ ਬਿਜਨਸ ਦੀ ਤਲਾਸ ਵਿੱਚ ਇਟਲੀ ਜਾਣਾ ਪਿਆ। ਆਪਣੇ ਸਕੂਲ ਵਿੱਚ ਕਹਾ ਸੁਣੀ ਹੋਣ ਕਰਕੇ ਆਈਨਸਟਾਈਨ ਵੀ ਆਪਣੇ ਮਾਪਿਆਂ ਕੋਲ ਇਟਲੀ ਪਹੁੰਚ ਗਿਆ। ਬਚਪਨ ਤੋਂ ਹੀ ਉਸਦੀ ਗਣਿਤ ਤੇ ਫਿਜ਼ਿਕਸ ਵਿੱਚ ਮੁਹਾਰਤ ਸੀ। ਛੋਟੀ ਉਮਰੇ ਗਰਮੀ ਦੇ ਮਹੀਨਿਆਂ ਵਿੱਚ ਉਸਨੇ ਅਲਜਬਰਾ ਤੇ ਜੁਮੈਟਰੀ ਆਪਣੇ ਆਪ ਹੀ ਸਿੱਖ ਲਈ ਸੀ। ਉਸਨੇ ਪਾਇਥਾਗੋਰਸ ਥਿਊਰਮ ਦਾ ਆਪਣਾ ਹੀ ਮੌਲਿਕ ਸਬੂਤ ਖੋਜਿਆ। ਉਸਨੂੰ ਘਰੇ ਪੜ੍ਹਾਉਣ ਵਾਲਾ ਉਸਤਾਦ ਮੈਕਸ ਟਾਲਮੱਡ ਦਸਦਾ ਹੈ, 'ਜਦੋਂ ਮੈਂ 12 ਸਾਲ ਦੇ ਐਲਬਰਟ ਨੂੰ ਗਣਿਤ ਦੀ ਪੁਸਤਕ ਪੜ੍ਹਨ ਨੂੰ ਦਿੰਦਾ ਸਾਂ ਤਾਂ ਉਹ ਥੋੜ੍ਹੀ ਦੇਰ ਵਿੱਚ ਹੀ ਪੁਸਤਕ ਪੜ੍ਹ ਕੇ ਸਮਝ ਵੀ ਲੈਂਦਾ ਸੀ। ਫਿਰ ਮੈਂ ਉਸਨੂੰ ਹਾਇਰ ਗਣਿਤ ਦੀ ਕਿਤਾਬ ਦੇ ਦਿੰਦਾ ਸਾਂ। ਮੇਰੇ ਵੇਖਦੇ ਵੇਖਦੇ ਉਹ ਗਣਿਤ ਦਾ ਜੀਨੀਅਸ ਬਣ ਗਿਆ।ਜ਼ ਉਸਤਾਦ ਦੇ ਦੱਸਣ ਅਨੁਸਾਰ 13 ਸਾਲ ਦੀ ਉਮਰ ਵਿੱਚ ਉਸਨੂੰ ਆਪਣੇ ਮਨਪਸੰਦ ਦਾਰਸ਼ਨਿਕ ਕੈਂਟ ਦਾ ਕੰਮ ਸਮਝ ਆ ਗਿਆ ਸੀ। ਮੰਦਬੁੱਧੀ ਸਮਝਿਆ ਜਾਣ ਵਾਲਾ ਐਲਬਰਟ ਗਲਤੀਆਂ ਕਰ ਕਰ ਸਿੱਖਦਾ ਗਿਆ ਤੇ ਆਖਰ ਬਹੁਤ ਉੱਚਾ ਮੁਕਾਮ ਹਾਸਲ ਕਰ ਗਿਆ।

ਵੀਹਵੀਂ ਸਦੀ ਦੇ ਆਰੰਭ ਵਿੱਚ ਖੋਜੀ ਮੰਨਦੇ ਸਨ ਕਿ ਮਾਦਾ ਨਾ ਤਾਂ ਪੈਦਾ ਕੀਤਾ ਜਾ ਸਕਦਾ ਹੈ, ਨਾ ਹੀ ਇਸਨੂੰ ਨਸ਼ਟ ਕੀਤਾ ਜਾ ਸਕਦਾ ਹੈ। ਪਰ ਐਲਬਰਟ ਆਈਨਸਟਾਈਨ ਨੇ ਇੱਕ ਸਮੀਕਰਨ ਤੇ ਸਾਪੇਖਤਾ ਦੇ ਸਿਧਾਂਤ ਦੀ ਖੋਜ ਕਰਕੇ ਵਿਗਿਆਨਕ ਸੋਚ ਨੂੰ ਨਵਾਂ ਰਾਹ ਵਿਖਾ ਦਿੱਤਾ ਸੀ।

ਇੱਕ ਦਿਨ ਐਲਬਰਟ ਦਾ ਪਿਤਾ ਸਹਿਰੋਂ ਇੱਕ ਕੰਪਾਸ ਖਰੀਦ ਕੇ ਲਿਆਇਆ। ਉਸਨੂੰ ਯਕੀਨ ਸੀ ਕਿ ਉਹ ਉਸਨੂੰ ਪਸੰਦ ਕਰੇਗਾ। ਐਲਬਰਟ ਨੇ ਕੰਪਾਸ ਹਥੇਲੀ ਜ਼ਤੇ ਰੱਖ ਲਈ। ਡੱਬੀ ਵਰਗੀ ਕੰਪਾਸ ਵਿੱਚ ਇੱਕ ਨਿੱਕੀ ਜਿਹੀ ਪੱਤੀ ਜਾਦੂਈ ਢੰਗ ਨਾਲ ਹਿੱਲ ਜੁਲ ਕਰਦੀ ਤੇ ਇੱਕੋ ਥਾਂ ਜ਼ਤੇ ਆਣ ਕੇ ਰੁਕ ਜਾਂਦੀ। ਉਸਨੂੰ ਦੱਸਿਆ ਗਿਆ ਕਿ ਧਰਤੀ ਦੀ ਚੁੰਬਕਤਾ ਕਾਰਣ, ਕੰਪਾਸ ਦੀ ਪੱਤੀ ਇੱਕ ਥਾਂ ਜ਼ਤੇ ਰੁਕ ਜਾਂਦੀ ਹੈ। ਕੰਪਾਸ ਉਸ ਦੀ ਸੋਚ ਦਾ ਮੰਥਨ ਕਰ ਗਈ।

**ਪੇਸ਼ਕਸ਼: ਹਰੀਕ੍ਰਿਸ਼ਨ ਮਾਇਰ**
**97806 67686**

# ਸੰਘਰਸ਼



**ਅਵਤਾਰ ਗੋਂਦਾਰਾ**

ਜੇ ਅਸੀਂ ਵਾਕਿਆ ਹੀ ਬਾਲਗ ਤੇ ਜ਼ਿੰਮੇਵਾਰ ਹਾਂ ਤਾਂ ਨਿੱਜੀ ਜਾਂ ਪਰਿਵਾਰਕ ਫਿਕਰਾਂ ਦੇ ਨਾਲੋਂ-ਨਾਲ, ਆਲ਼ੇ-ਦੁਆਲ਼ੇ ਵਿੱਚ ਵਾਪਰ ਰਹੀਆਂ ਚੰਗੀਆਂ-ਮਾੜੀਆਂ ਘਟਨਾਵਾਂ ਤੋਂ ਬੇਮੁੱਖ ਨਹੀਂ ਹੋ ਸਕਦੇ। ਵੱਡੀ ਉਮਰ ਦੇ ਬਚਕਾਨਾ ਬੰਦਿਆਂ ਦੀ ਆਪਾਂ ਗੱਲ ਨੀਂ ਕਰਾਂਗੇ। ਆਪਾਂ ਜਾਣਦੇ ਹਾਂ, ਬ੍ਰਹਿਮੰਡ ਵਿੱਚ ਸਭ ਕੁੱਝ ਆਪਸ ਵਿੱਚ ਜੁੜਿਆ ਹੋਇਆ ਹੈ, ਇਹ ਟਿਕਾ ਤ਼ਚ ਨਹੀਂ, ਚਲੋ ਚਲੀ ਤ਼ਚ ਹੈ। ਰਿਸ਼ਤਿਆਂ ਦਾ ਤਾਣਾ ਬਾਣਾ ਬੁਣਦਿਆਂ ਜਾਂ ਬੁਣੇ ਹੋਇਆਂ ਤ਼ਚ ਬਝਦਿਆਂ ਅਸੀਂ ਤੁਰੇ ਜਾਂਦੇ ਹਾਂ। ਰੰਕ ਤੋਂ ਲੈ ਕੇ ਰਾਜੇ ਤੱਕ, ਕੋਈ ਬੰਦਾ ਸੌ ਫੀਸਦੀ ਸਵੈਨਿਰਭਰ ਹੋਣ ਦਾ ਦਾਅਵਾ ਨੀਂ ਕਰ ਸਕਦਾ। ਉਹ ਆਵਦੀਆਂ ਅੰਦਰਲੀਆਂ ਬਾਹਰਲੀਆਂ ਲੋੜਾਂ ਲਈ, ਨਾਲਦਿਆਂ ਤ਼ਤੇ ਨਿਰਭਰ ਕਰਦਾ ਹੈ, ਉਨ੍ਹਾਂ ਨਾਲ ਕਿਸੇ ਨਾ ਕਿਸੇ ਤਰ੍ਹਾਂ ਦਾ ਲੈਣ ਦੇਣ ਚੱਲ ਰਿਹਾ ਹੈ। ਇਹੀ ਅੰਤਰਨਿਰਭਰਤਾ ਹੈ। ਪਰ ਇਹ ਹੈ ਕੀ ? ਕੀ ਇਹ ਸਾਵੀਂ ਹੈ? ਕੀ ਇਸ ਵਿੱਚ ਕਾਣ ਤਾਂ ਨੀਂ? ਕੀ ਇਸ ਵਿੱਚ ਕੁੱਝ ਖੁਸ ਰਿਹਾ ਲੱਗਦਾ ਹੈ ਜਾਂ ਭਰਿਆ-ਭਰਿਆ ਮਹਿਸੂਸ ਕੀਤਾ ਜਾ ਰਿਹਾ ਹੈ? ਸਾਡੇ ਫਰਜ਼ ਕੀ ਨੇ ਤੇ ਸਾਡੇ ਹੱਕਾਂ ਦੀ ਹੱਦ ਕਿੱਥੋਂ ਤੱਕ ਜਾਂਦੀ ਹੈ। ਇੰਨ੍ਹਾਂ ਸਾਰੇ ਸੁਆਲਾਂ ਵੱਲ ਸਾਡਾ ਚੇਤੰਨ ਹੁੰਗਾਰਾ ਹੀ ਸਾਡੀ ਜ਼ਿੰਮੇਵਾਰੀ ਦੇ ਪੱਧਰ ਨੂੰ ਤਹਿ ਕਰਦਾ ਹੈ।

ਇਸੇ ਜ਼ਿੰਮੇਵਾਰੀ ਚੋਂ ਪਤਾ ਲਗਦੈ, ਕਿ ਅਸੀਂ, ਇੱਕ ਸੈੱਲੇ ਜੀਵ ਰਾਹੀਂ, ਲੱਖਾਂ ਵਰ੍ਹਿਆਂ ਦਾ ਸਫ਼ਰ ਤਹਿ ਕਰਕੇ, ਇੱਕ ਜਟਿਲ ਅਤੇ ਚਿੰਤਨਸ਼ੀਲ ਜੀਵ ਵਜੋਂ, ਜੀਵ ਵਿਕਾਸ ਦੀ ਉਚੇਰੀ ਪੌੜੀ ਤ਼ਤੇ ਬਿਰਾਜਮਾਨ ਹਾਂ। ਕਿਸੇ ਨੇ ਠੀਕ ਹੀ ਕਿਹਾ ਹੈ, ਕਿ ਅਸੀਂ ਬੋਲੀ ਜਾਂਦੀ ਭਾਸ਼ਾ, ਲਿਖੇ ਜਾਂਦੇ ਅੱਖਰਾਂ, ਪਹਿਨੇ ਜਾਂਦੇ ਕੱਪੜਿਆਂ, ਖਾਧੀ ਜਾਂਦੀ ਖੁਰਾਕ, ਮਾਣੀਆਂ ਜਾਂਦੀਆਂ ਸਹੂਲਤਾਂ ਲਈ ਆਪਣੇ ਤੋਂ ਪਹਿਲੀਆਂ ਪੀੜ੍ਹੀਆਂ ਦੇ ਕੀਤੇ ਗਏ ਸਿਲਸਿਲੇਵਾਰ ਸੰਘਰਸ਼ ਦੇ ਦੇਣਦਾਰ ਹਾਂ। ਇਸ ਦੇਣਦਾਰੀ ਤੋਂ ਮੁਨਕਰ ਹੋਣਾ ਅਕ੍ਰਿਤਘਣਤਾ ਹੈ, ਗੈਰ ਜ਼ਿੰਮੇਵਾਰੀ ਹੈ। ਸਮਾਜਿਕ ਜੀਵਨ ਦੀ ਰੀਲੇਅ ਰੇਸ ਦੇ ਸਿਰੇ ਤੋਂ ਅੱਗੇ ਸਾਡੀ ਵਾਰੀ ਹੈ। ਬੀਤ ਗਏ ਤ਼ਚੋਂ ਕੁਝ ਚੰਗਾ ਲੈ ਕੇ, ਅਗਾਂਹ ਵਧੀਆ ਬਣਾ ਕੇ ਦੇਣਾ ਹੈ। ਸਾਨੂੰ ਪਤੈ, ਸਭਿਆਚਾਰਕ ਵਿਰਸੇ ਦਾ ਬਹੁਤਾ ਕੁੱਝ ਅਪਨਾਉਣਯੋਗ ਨਹੀਂ ਹੁੰਦਾ, ਰੱਦੀ ਦੀ ਟੋਕਰੀ ਤ਼ਚ ਸੁੱਟਣ ਵਾਲਾ ਹੈ। ਅਸੀਂ ਇਸ ਵਿਰਸੇ ਲਈ ਨਹੀਂ, ਇਹ ਵਿਰਸਾ ਸਾਡੇ ਲਈ ਹੈ, ਸਾਡੀ ਆਜ਼ਾਦੀ, ਬਰਾਬਰੀ ਅਤੇ ਭਾਈਚਾਰੇ ਨੂੰ ਬਣਾਈ ਰੱਖਣ ਤ਼ਚ ਅਗਵਾਈ ਦੇਣ ਲਈ। ਜੇ ਇਹ ਸਾਨੂੰ ਨਸਲ, ਧਰਮ, ਜਾਤ ਜਾਂ ਫਿਰਕੇ ਦੇ ਨਾਂ ਤ਼ਤੇ ਵੰਡਦਾ, ਪਾਟਕ ਪਾਉਂਦਾ ਹੈ ਤਾਂ ਇਹ ਨਿਰਾ ਕੂੜ, ਸਾਡੀ ਸ਼ਰਮਨਾਕ ਵਿਰਾਸਤ ਹੈ। ਇਸ ਨੂੰ ਪੁਸ਼ਤੈਨੀ ਧਾਰਮਿਕ ਸਥਾਨਾਂ ਦੀ ਉਸਾਰੀ ਕਰਨ ਤੇ ਢਾਉਣ ਤੱਕ ਸੀਮਤ ਨਹੀਂ ਕੀਤਾ ਜਾ ਸਕਦਾ। ਵਿਰਸੇ ਦੇ ਪਿਛਾਖੜੀ ਗੌਰਵ ਤੇ ਪਛਾਣ ਦੇ ਨਿਆਰੇਪਣ ਵਰਗੀਆਂ ਗੱਲਾਂ ਦੀ ਤਿਲਕਣਬਾਜੀ ਤੋਂ ਵੀ ਬਚਣ ਦੀ ਲੋੜ ਹੈ, ਜੋ ਤੁਹਾਡੇ ਤੇ ਹੋਰਨਾਂ ਵਿਚਕਾਰ ਝੂਠੀ ਲਕੀਰ ਖਿਚਦੀਆਂ ਹਨ। ਜੋ ਕੁੱਝ ਵੀ ਵਿਰਸੇ ਵਿੱਚ ਸਾਨੂੰ ਮਿਲਿਆ ਹੈ, ਉਸ ਵਿਚੋਂ ਮਾੜੇ ਨੂੰ ਛੰਡ ਕੇ, ਚੰਗੇ ਨੂੰ ਅਪਨਾਉਣਾ, ਤੇ ਉਸ ਨੂੰ ਹੋਰ ਜਿਉਣਯੋਗ ਬਣਾ ਕੇ, ਆਉਣ ਵਾਲੀਆਂ ਪੀੜ੍ਹੀਆਂ ਦੇ ਸਪੁਰਦ ਕਰਨਾ, ਇਸੇ ਸੰਘਰਸ਼ ਦਾ ਹਿੱਸਾ ਹੈ।

ਇਸੇ ਜੋੜ-ਤੋੜ ਵਿੱਚੋਂ, ਨਿੱਜੀ ਦੇ ਨਾਲ ਸਮੂਹਕ ਸੰਘਰਸ਼ ਤੇ ਆਪਸੀ-ਨਿਰਭਰਤਾ ਦੀ ਲੋੜ ਤੇ ਰੂਪ-ਰੇਖਾ ਉਭਰਦੀ ਹੈ। ਛੋਟੀਆਂ ਵੱਡੀਆਂ ਰੋਕਾਂ-ਟੋਕਾਂ, ਥੁੜਾਂ ਵਿਗੋਚਿਆਂ ਤੋ ਲੈ ਕੇ ਸਮਾਜਿਕ ਤਬਦੀਲੀਆਂ ਲਈ ਸੰਘਰਸ਼ਾਂ ਦੀ ਲੰਮੀ ਸੂਚੀ ਹੈ। ਇਉਂ ਲਗਦਾ ਹੈ ਜਿਵੇਂ ਹਰ ਥਾਂ ਹੱਦਾਂ ਵਾਹੀਆਂ ਹੋਣ ਤੇ ਅਸੀਂ, ਲਗਾਤਾਰ ਨਿੱਕੀ ਮੋਟੀ ਝੜਪ ਤੋਂ ਲੈ ਕੇ ਜਾਨ ਹੂਲਵੀਂ ਲੜਾਈ ਵਿਚ ਸ਼ਾਮਲ ਹੋਈਏ। ਜਿੱਥੇ ਵੀ ਸੰਘਰਸ਼ ਹੈ, ਉੱਥੇ ਧਿਰਾਂ ਵੀ ਹੋਣਗੀਆਂ। ਸਾਡੀ ਚੋਣ ਇਹ ਤਾਂ ਹੋ ਹੀ ਨਹੀਂ ਸਕਦੀ ਕਿ ਅਸੀਂ ਸੰਘਰਸ਼ ਵਿੱਚ ਭਾਗ ਲੈਣਾ ਹੈ ਜਾਂ ਨਹੀਂ। ਚਾਹੇ ਅਣਚਾਹੇ ਅਸੀਂ ਇਸ ਵਿੱਚ ਪਹਿਲਾਂ ਹੀ ਸ਼ਾਮਿਲ ਹਾਂ। ਸਾਡੀ ਚੋਣ ਤਾਂ ਸਿਰਫ਼ ਇਹੀ ਹੋ ਸਕਦੀ ਹੈ ਕਿ ਅਸੀਂ ਕਿਸ ਧਿਰ ਨਾਲ ਖੜ੍ਹਨਾ ਹੈ: ਗਲਤ ਜਾਂ ਸਹੀ ਨਾਲ, ਪਿਛਾਖੜੀ ਜਾਂ ਭਵਿੱਖਮੁਖੀ ਨਾਲ, ਕੁਹਜ ਜਾਂ ਸੁਹਜ ਨਾਲ...। ਆਪਣੇ ਆਪ ਨੂੰ ਨਿਰਪੱਖ ਸਮਝਦਾ ਬੰਦਾ, ਸ਼ੋਸ਼ਿਤ (Exploited) ਦੇ ਵਿਰੁੱਧ ਭੁਗਤਦਾ ਹੈ।

ਇਮਾਨਦਾਰ ਬੰਦਾ ਕਿਹੜੀ ਧਿਰ ਨਾਲ ਹੋਵੇ, ਇਸ ਦਾ ਛੇਤੀ ਪਤਾ ਨੀ ਲਗਦਾ। ਲੋਕ-ਪੱਖੀ ਭੇਖ ਤੇ ਲੁਭਾਉਣੇ ਨਾਹਰਿਆਂ ਵਾਲੀਆਂ ਧਿਰਾਂ, ਆਪਣੇ ਵੱਲ ਖਿੱਚਦੀਆਂ ਰਹਿੰਦੀਆਂ ਹਨ। ਇੰਨ੍ਹਾਂ ਤੋਂ ਬਚਣਾ ਪਹਿਲੀ ਲੋੜ ਹੈ, ਮੁੱਖ ਸੰਘਰਸ਼ ਤਾਂ ਉਸ ਤੋਂ ਅਗਲਾ ਪੜਾਅ ਹੈ। ਪੇਸ਼ੇਵਰ ਜਥੇਬੰਦੀਆਂ ਤ਼ਚ ਕੰਮ ਕਰਦੇ ਕਾਰਕੁੰਨਾਂ ਨੂੰ ਇਹ ਦੁਬਿੱਧਾ ਨਹੀਂ ਹੁੰਦੀ। ਉਨ੍ਹਾਂ

ਲਈ 'ਸੰਘਰਸ਼' ਕੋਈ ਓਪਰਾ ਸ਼ਬਦ ਨਹੀਂ ਹੈ। ਇਹ ਸੰਘਰਸ਼ ਕਿਸੇ ਵੀ ਮੁੱਦੇ ਖਿਲਾਫ਼ ਹੋ ਸਕਦਾ ਹੈ; ਬੇਰੁਜ਼ਗਾਰੀ ਦੇ ਖਿਲਾਫ਼, ਥੁੜ ਦੇ ਖਿਲਾਫ, ਮਹਿੰਗਾਈ ਦੇ ਖਿਲਾਫ਼, ਬੀਮਾਰੀਆਂ ਤੋਂ ਛੁਟਕਾਰਾ, ਸੱਤਾ ਦੇ ਦਮਨ, ਸਮਾਜ ਦੀਆਂ ਰੂੜੀਆਂ, ਜਨੂੰਨੀਆਂ ਦੀਆਂ ਬੰਦਸ਼ਾਂ ਅਤੇ ਵਿਤਕਰੇ ਵਿਰੁੱਧ ਸੰਘਰਸ਼, ਕਿਸੇ ਨਾ ਕਿਸੇ ਰੂਪ ਵਿੱਚ ਚਲਦਾ ਹੀ ਰਹਿੰਦਾ ਹੈ। ਇਨ੍ਹਾਂ ਵਿੱਚ ਭਾਗ ਲੈਣ ਵਾਲੇ ਕਾਮਿਆਂ, ਮੁਲਾਜ਼ਮਾਂ, ਕਿਸਾਨਾਂ ਅਤੇ ਭਾਈਚਾਰਿਆਂ ਦੀ ਲਾਮਬੰਦੀ, ਪੇਸ਼ੇਵਰ ਅਤੇ ਫਿਰਕੇਦਾਰਾਨਾ ਆਧਾਰ 'ਤੇ ਨਿਰਧਾਰਤ ਤੇ ਪ੍ਰੀਭਾਸ਼ਤ ਹੁੰਦੀ ਰਹਿੰਦੀ ਹੈ। ਸਹੀ ਹੋਣ ਜਾਂ ਗਲਤ, ਉਨ੍ਹਾਂ ਦੇ ਮਨਸ਼ੇ ਸਪੱਸ਼ਟ ਹੁੰਦੇ ਹਨ ਅਤੇ ਮੰਗਾਂ ਵੀ ਤਹਿ ਹੁੰਦੀਆਂ ਹਨ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਸੰਘਰਸ਼ ਦੀ ਕਾਮਯਾਬੀ ਨਾਲ ਕੋਈ ਫੌਰੀ ਰਾਹਤ ਮਿਲੂ ਜਾਂ ਵਿੱਤੀ ਲਾਭ ਹੋਵੇਗਾ। ਬਾਹਰਮੁਖੀ ਹਾਲਤਾਂ ਵੀ ਉਨ੍ਹਾਂ ਨੂੰ ਜੋੜੀ ਰੱਖਦੀਆਂ ਹਨ। ਭਾਵੇਂ ਵਕਤੀ ਹੀ ਸਹੀ, ਸੰਘਰਸ਼ਾਂ ਵਿਚ ਉਹ ਖੁੱਭ ਕੇ ਭਾਗ ਲੈਂਦੇ ਰਹਿੰਦੇ ਹਨ।

ਸਮੱਸਿਆ ਉਦੋਂ ਆਉਂਦੀ ਹੈ ਜਦੋਂ, ਸੰਘਰਸ਼ ਦਾ ਖੇਤਰ ਨਿਰੋਲ ਸਿਆਸੀ, ਸੱਭਿਆਚਾਰਕ ਅਤੇ ਸਮਾਜਿਕ ਸਰੋਕਾਰਾਂ ਦਾ ਹੋਵੇ। ਸਹੀ-ਗਲਤ ਦਾ ਨਿਰਣਾ ਕਰਨਾ ਔਖਾ ਹੁੰਦਾ ਹੈ। ਕੋਈ ਜਾਹਰਾ ਨਿੱਜੀ ਫਾਇਦਾ ਵੀ ਨਹੀਂ ਦਿੱਸਦਾ। ਨਾ ਭਾਅ ਵਧਣ ਦੀ ਝਾਕ, ਨਾ ਇੰਕਰੀਮੈਂਟ ਲੱਗਣ ਦੀ ਆਸ। ਇੰਨ੍ਹਾਂ ਖੇਤਰਾਂ 'ਚ ਸਭ ਕੁਝ ਦਾਅ 'ਤੇ ਲੱਗ ਸਕਦਾ ਹੈ, ਕਾਮਯਾਬੀ ਦੀ ਵੀ ਕੋਈ ਗਰੰਟੀ ਨਹੀਂ ਹੁੰਦੀ। ਉਸ ਧਿਰ ਵਲੋਂ ਵੀ ਮਾਨਤਾ ਨਹੀਂ ਮਿਲਦੀ, ਜਿਸ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਿਆ ਗਿਆ ਹੋਵੇ। ਇਹ ਵੀ ਹੋ ਸਕਦੈ, ਸਿਰ ਦਿੱਤਾ ਜਾਵੇ ਤੇ ਜਿੱਤ ਦਾ ਸਿਹਰਾ ਵੀ ਨਾ ਬੱਝੇ, ਤੇ ਨਾ ਹੀ ਇਤਿਹਾਸ ਦੇ ਪੰਨਿਆਂ ਵਿੱਚ ਨਾਮ ਆਵੇ। ਐਸੇ ਜ਼ਿੰਮੇਵਾਰ ਸੰਘਰਸ਼ਾਂ 'ਚ ਕੁੱਦਣ ਵਾਲੇ ਯੋਧਿਆਂ ਦੀ ਤੋਟ ਅਕਸਰ ਰਹਿੰਦੀ ਹੈ। ਪਰ ਜ਼ਿੰਮੇਵਾਰ ਬੰਦਾ ਇਨ੍ਹਾਂ ਤੋਂ ਟਾਲਾ ਨੀ ਵੱਟ ਸਕਦਾ। ਕੁੜ੍ਹਨ ਦੀ ਬਜਾਏ, ਉਹ ਕਰਨ ਵਿੱਚ ਯਕੀਨ ਰੱਖਦਾ ਹੈ। ਇਹ ਜ਼ਿੰਮੇਵਾਰੀ ਡੂੰਘੇ, ਵਿਸ਼ਾਲ ਅਧਿਐਨ ਨਾਲ ਜੁੜੇ ਅਮਲ 'ਚੋਂ ਹੀ ਆ ਸਕਦੀ ਹੈ। ਇਸ ਦਾ ਭਾਵ ਹੈ, ਮਨ ਵਿੱਚ ਆਉਂਦੇ ਹਰ ਭਾਵ, ਹਰ ਵਿਚਾਰ, ਹਰ ਆਦਰਸ਼ ਦੀ ਚੀਰ ਫਾੜ ਕਰਨੀ। ਹੋਰ ਕੋਈ ਸੌਖਾ ਰਾਹ ਨਹੀਂ। ਬਹੁਤਿਆਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਆਜਾਦੀ ਤੇ ਆਪਹੁਦਰੇਪਣ ਵਿੱਚ ਕੀ ਫਰਕ ਹੈ? ਆਦਰਸ਼ ਦੇ ਸਪੱਸ਼ਟ ਬੋਧ ਤੋਂ ਸੱਖਣੇ, ਜਿਹੜੇ ਸੰਘਰਸ਼ਾਂ 'ਚ ਕੁੱਦ ਵੀ ਪੈਂਦੇ ਹਨ, ਉਨ੍ਹਾਂ 'ਚੋਂ ਬਹੁਤਿਆਂ ਦੀ ਬੇਦਿਲੀ, ਅਨੁਸ਼ਾਸਨਹੀਣਤਾ, ਥਿੜਕਣ, ਟਾਲ-ਮਟੋਲਣ ਦਾ ਚਰਚਾ ਆਮ ਹੀ ਹੁੰਦਾ ਰਹਿੰਦਾ ਹੈ। ਆਪਣੇ ਫਰਜ਼ਾਂ ਜਾਂ ਹੱਕਾਂ ਵਿੱਚ ਉਹ, ਸਮਤੋਲ ਨਹੀਂ ਰੱਖ ਸਕਦੇ। ਕਈ ਸ਼ਾਰਟਕੱਟ ਰਾਹ ਅਪਣਾ ਲੈਂਦੇ ਹਨ। ਉਹ ਨਿਓਟਿਆਂ ਦੇ ਹੱਕ ਵਿੱਚ ਇੱਕ-ਅੱਧ ਕਵਿਤਾ ਜਾਂ ਲੇਖ ਲਿਖ ਕੇ ਹੀ ਸੁਰਖ਼ਰੂ ਹੋਇਆ ਮਹਿਸੂਸ ਕਰਦੇ ਹਨ। ਕਈਆਂ ਨੂੰ, ਹਾਸਿਲ ਅਣਮਨੁੱਖੀ ਹਾਲਤਾਂ 'ਚ ਮਿਲਦੀ ਬੱਝਵੀਂ ਆਮਦਨ ਤੇ ਸੁੱਖ-ਸਹੂਲਤਾਂ ਦੇ ਪੈਕੇਜ ਨੇ, ਲੋਕ-ਪੱਖੀ ਅਤੇ ਇਨਕਲਾਬੀ ਪੇਸ਼ਕਦਮੀਆਂ ਤੋਂ ਪਾਸੇ ਕਰੀ ਰੱਖਿਆ ਹੈ। ਲਗਦਾ ਇਹੀ ਹੈ ਕਿ ਬਹੁਤੇ ਪੜ੍ਹੇ ਲਿਖੇ, ਮੱਧਵਰਗੀ ਬੰਦਿਆਂ ਨੂੰ, ਦਰਪੇਸ਼ ਮਸਲਿਆਂ ਦੀ ਚੋਭ ਅਗਾਂਹ ਵੱਲ ਧੱਕਦੀ ਹੈ, ਪਰ ਉਨ੍ਹਾਂ ਦਾ ਖਾਸਾ ਪੈਖੜ ਪਾਈ ਰੱਖਦਾ ਹੈ। ਉਹ ਦਰਸ਼ਕ ਜਾਂ ਵਿਸ਼ਲੇਸ਼ਕ ਬਣ ਕੇ, ਸੰਘਰਸ਼ਸ਼ੀਲ ਧਿਰਾਂ ਦੀ ਮੀਨ ਮੇਖ ਕੱਢਦਿਆਂ, ਆਪਣੀ ਜੜ੍ਹਤਾ ਦੀ ਪੁਸ਼ਟੀ ਕਰਦੇ ਰਹਿੰਦੇ ਹਨ।

ਇਹ ਅਕਸਰ ਵਾਪਰਦਾ ਹੈ ਕਿ ਮੁੱਖ ਸੰਘਰਸ਼ਾਂ ਦੇ ਨਾਲ-ਨਾਲ, ਉਪ-ਸੰਘਰਸ਼ਾਂ ਦੇ ਮੁਹਾਜ ਵੀ ਖੁੱਲ੍ਹ ਜਾਂਦੇ ਹਨ। ਆਦਰਸ਼ ਪ੍ਰਤੀ ਸ਼ੰਕਾ, ਨਿੱਜ ਤੇ ਪਰ ਦੀਆਂ ਲੋੜਾਂ ਦੀ ਖਿੱਚੋਤਾਣ, ਅੰਦਰ ਦੀ ਦੁਬਿਧਾ ਰਾਹ ਮੱਲ ਲੈਂਦੀਆਂ ਹਨ। ਬਾਹਰਲੇ ਸੰਘਰਸ਼ 'ਚ ਕੁੱਦਣ ਤੋਂ ਪਹਿਲਾਂ, ਆਪਣੇ ਸਵੈ ਨਾਲ ਵੀ ਦੋ ਚਾਰ ਹੋਣਾ ਪੈਂਦਾ ਹੈ। ਨਫਾ ਨੁਕਸਾਨ ਸੋਚਿਆ ਜਾਂਦਾ ਹੈ। ਟੱਬਰ, ਨੌਕਰੀ, ਖਰਚਾ, ਖੇਚਲ, ਘਰ ਦੇ ਕੰਮਾਂ ਦੀ ਗਿਣਤੀ ਮਿਣਤੀ ਹੁੰਦੀ ਹੈ। ਜਿਵੇਂ ਲੰਮੀ ਛਾਲ ਵੇਲੇ, ਕੋਈ ਸੁੱਤਾ ਅਤੇ ਸ਼ਕਤੀ ਇਕੱਠੀ ਕਰਦਾ ਹੋਵੇ। ਸਾਡੇ 'ਚੋਂ ਬਹੁਤਿਆਂ ਵਿੱਚ, ਇਹ ਅੰਦਰਲਾ ਸੰਘਰਸ਼, ਚੇਤਨ ਜਾਂ ਅਚੇਤਨ ਤੌਰ ਤੇ ਲਗਾਤਾਰ ਜਾਰੀ ਰਹਿੰਦਾ ਹੈ, ਅਤੇ ਪਤਾ ਵੀ ਨਹੀਂ ਲੱਗਦਾ। ਦੁਬਿਧਾ, ਦਲਿੱਦਰ, ਢਿੱਲਮੱਠਪੁਣਾ, ਵਿਸ਼ਾਦ, ਬੇਲੋੜੀਆਂ ਗੱਲਾਂ 'ਚ ਮਗਜਪੱਚੀ, ਮਿਲਵਰਤਣ ਤੋਂ ਟਾਲਾ, ਸਾਥੀਆਂ ਪ੍ਰਤੀ ਖੋਰ, ਹਉਮੈ-ਅੰਦਰਲੇ ਸੰਘਰਸ਼ ਦੀਆਂ ਅਲਾਮਤਾਂ ਹਨ। ਬੰਦੇ ਨੂੰ ਲਗਦੈ ਇਉਂ ਹੈ ਜਿਵੇਂ ਉਹ ਗਤੀ 'ਚ ਹੋਵੇ, ਪਰ ਪੈਂਡਾ ਤਹਿ ਹੁੰਦਾ ਨਹੀਂ ਦਿਸਦਾ। ਨਿਰਾਸ਼ਤਾ ਵਧਦੀ ਹੈ। ਉਦੇਸ਼ ਬਦਲਣ ਲਗਦੇ ਹਨ। ਇਸ ਅੰਦਰਲੇ ਸੰਘਰਸ਼, ਨਾਲ ਬਾਹਰਲੇ ਅਸੂਲ਼ੀ ਸੰਘਰਸ਼ ਨੂੰ ਢਾਅ ਵੀ ਲਗਦੀ ਹੈ। ਇਉਂ ਨਿੱਜੀ ਹੀ ਨਹੀਂ, ਪਰਿਵਾਰਕ ਜ਼ਿੰਦਗੀ 'ਚ ਵੀ ਬੇਰਸੀ ਅਤੇ ਉਦਾਸੀ ਫੈਲਦੀ ਹੈ। ਮਾਨਸਿਕ ਗੰਢਾਂ ਬਣਦੀਆਂ ਹਨ, ਡਿਪਰੈਸ਼ਨ ਤੇ ਬੋਰੀਅਤ ਹੁੰਦੀ ਹੈ, ਜਿੰਨ੍ਹਾਂ 'ਚੋਂ ਨਿਕਲਣ ਲਈ ਕਈਆਂ ਨੂੰ ਨਸ਼ਿਆਂ, ਨੀਵੇਂ ਮਨੋਰੰਜਨ, ਪਿਆਕੜਾਂ ਦੇ ਸਾਥ, ਬਿਨ੍ਹਾਂ ਦਿਸ਼ਾ ਦੇ ਪੜ੍ਹੀ ਜਾਣ, ਅਤੇ 'ਆਰਟ ਆਫ ਲਿਵਿੰਗ' ਵਰਗੇ ਸ਼ਿਵਰਾਂ ਦਾ ਸਹਾਰਾ ਲੈਣਾ ਪੈਂਦਾ ਹੈ। ਕਈ ਖੁਦਕੁਸ਼ੀਆਂ ਦੇ ਰਾਹ ਵੀ ਪੈ ਜਾਂਦੇ ਹਨ। ਸੰਵੇਦਨਾ ਦੇ ਬਾਹਰ ਵੱਲ ਖੁਲ੍ਹਦੇ ਕਿਵਾੜ ਬੰਦ ਹੋ ਜਾਂਦੇ ਹਨ ਅਤੇ ਅੰਤਰਮੁਖਤਾ ਭਾਰੂ ਹੋ ਜਾਂਦੀ ਹੈ। ਦਫ਼ਤਰਾਂ 'ਚ ਹੁੰਦੀ ਰਿਸ਼ਵਤਖੋਰੀ, ਬੱਚਿਆਂ ਦਾ ਕੁਪੋਸ਼ਨ, ਆਰਥਿਕ ਸਮਾਜਿਕ ਵਿਤਕਰਾ, ਵਾਤਾਵਰਣਕ ਵਿਗਾੜ, ਤਿੜਕੇ ਰਿਸ਼ਤੇ, ਟੁੱਟੀਆਂ

ਸੜਕਾਂ, ਵਿਗੋਚੇ ਦੀ ਭਾਵਨਾ ਵਰਗੀਆਂ ਗੱਲਾਂ ਰੜਕਣੋਂ ਹਟ ਜਾਂਦੀਆਂ ਹਨ ਜਾਂ ਰੜਕ ਸਿਰਫ਼ ਬੁੜ-ਬੁੜ ਤੱਕ ਸੀਮਤ ਹੋ ਜਾਂਦੀ ਹੈ। ਸਭ ਕੁਝ 'ਰਜਾੜ ਝਚ ਹੋ ਰਿਹਾ ਲੱਗਦਾ ਹੈ। ਇਹ ਸਹਿੰਦੜ ਜਾਂ ਦਰਸ਼ਕ ਬਣੀ ਮਾਨਸਿਕਤਾ ਹੈ।

ਕੋਈ ਸੁਹਜਵਾਦੀ ਕਹਿ ਸਕਦਾ ਹੈ ਕਿ ਸੰਘਰਸ਼ ਦਾ ਰਾਹ ਰੁੱਖਾ, ਅਣਸਾਹਿਤਕ, ਸਿਰਫ ਨਾਹਰੇ ਅਤੇ ਧਰਨੇ ਲਾਉਣ ਤੱਕ ਹੀ ਹੁੰਦਾ ਹੈ, ਐਵੇਂ ਕਿਉਂ ਸਮਾਂ ਜਾਇਆ ਕੀਤਾ ਜਾਵੇ। ਹੁੰਦਾ ਸਗੋਂ ਉਲਟ ਹੈ, ਕਲਾ ਤੇ ਸਾਹਿਤਕ ਰਸ ਤੋਂ ਵਿਹੂਣਾ ਬੰਦਾ, ਚੰਗੇ ਸਮਾਜ ਲਈ ਸੰਘਰਸ਼ ਕਰਨ ਦਾ ਸੁਪਨਾ ਹੀ ਨਹੀਂ ਲੈਂਦਾ। ਉਸ ਦਾ ਆਕਾਸ਼ ਤਾਂ ਘਰ ਦੀ ਵਲਗਣ ਹੀ ਹੁੰਦਾ ਹੈ। ਆਪਣੀ ਸੂਝ ਅਤੇ ਸੁਹਜ ਨੂੰ, ਹੱਥ ਲਏ ਨਿਆਂਈ ਉਦੇਸ਼ਾਂ ਨਾਲ ਇਕਸੁਰ ਕਰਨ ਤੇ ਹੀ ਉਨ੍ਹਾਂ ਵਿੱਚ ਨਿਖਾਰ ਆਉਂਦਾ ਹੈ। ਇਸ ਗੱਲ ਦਾ ਅਹਿਸਾਸ, ਜਦੋਂ ਹੋ ਜਾਵੇ, ਤਾਂ ਅਸੀਂ ਜਾਣ ਲੈਂਦੇ ਹਾਂ ਕਿ ਸਾਡੀ ਨਿੱਜੀ, ਪਰਿਵਾਰਿਕ ਖੁਸ਼ੀ ਨਿਰਲੇਪ ਨਹੀਂ ਹੈ ਤੇ ਨਾ ਹੀ ਆਸੇ ਪਾਸੇ ਨਾਲੋਂ ਟੁੱਟੀ ਹੋਈ। ਇਸ ਦਾ ਨਾੜੂਆ, ਆਲੇ-ਦੁਆਲੇ ਅਤੇ ਆਵਦੇ ਵਰਗ ਦੇ ਬੰਦਿਆਂ ਦੇ ਦੁੱਖ-ਸੁੱਖ ਨਾਲ ਜੁੜਿਆ ਹੋਇਆ ਹੈ; ਜਿਵੇਂ ਪੱਤੇ ਦੀ ਹਰਿਆਲੀ, ਰੁੱਖ ਦੀ ਸਿਹਤ ਨਾਲ। ਬੰਦੇ ਦੀ ਸਵੈ-ਨਿਰਭਰਤਾ ਦੀ ਗਿਰੀ ਵੀ, ਆਪਣੇ ਸਾਥੀਆਂ ਨਾਲ ਅੰਤਰਨਿਰਭਤਾ ਦੇ ਖੋਲ ਝਚ ਸੁਰੱਖਿਅਤ ਹੁੰਦੀ ਹੈ। ਜਿਵੇਂ ਕੜੀ ਸੰਗਲ ਨਾਲ ਜੁੜ ਕੇ, ਸਣ ਦੀ ਧਾਈ ਰੱਸੇ ਵਿੱਚ ਲੱਗ ਕੇ, ਵਿਸ਼ਾਲ ਹੋ ਜਾਂਦੀਆਂ ਹਨ।

ਅੱਜ ਗਲੋਬੇਲਾਈਜੇਸ਼ਨ (ਵਿਸ਼ਵੀਕਰਨ) ਨੇ ਇਹ ਗੱਲ ਸਿੱਧ ਕਰ ਦਿੱਤੀ ਹੈ ਕਿ ਖੁਸ਼ਹਾਲੀ ਅਤੇ ਖੁਸ਼ੀ ਅਵੰਡ ਹਨ। ਕੋਈ ਇੱਕ ਮੁਲਕ, ਤਬਕਾ, ਕੋਈ ਭਾਈਚਾਰਾ, ਦੂਜਿਆਂ ਨੂੰ ਮੰਦਹਾਲੀ ਝਚ ਸੁੱਟ ਕੇ, ਕੁੱਟ ਕੇ, ਮੁਕੰਮਲ ਤੌਰ ਝਤੇ ਖੁਸ਼ ਨਹੀਂ ਰਹਿ ਸਕਦਾ। ਦਿਲ-ਬਹਿਲਾਵੇ ਲਈ ਉਹ ਸੌ ਬੰਨ-ਸੁਬ ਕਰੀ ਜਾਵੇ, ਮੋੜਵੇਂ ਵਾਰ ਦਾ ਧੁੜਕੂ ਉਸ ਨੂੰ ਲੱਗਿਆ ਰਹਿੰਦਾ ਹੈ। ਜੇ ਥੁੜੇ ਨੂੰ ਵਿਗੋਚੇ ਦਾ ਝੋਰਾ ਹੈ ਤਾਂ ਧਨੀ ਨੂੰ ਅਮੀਰੀ ਦੇ ਖੁੱਸਣ ਦਾ ਭੈਅ ਹੈ। ਐਸੇ ਮਾਹੌਲ ਵਿੱਚ, ਸਾਧਾਂ ਸੰਤਾਂ ਦੁਆਰਾ ਧਾਰਮਿਕ ਚੈਨਲਾਂ ਤੋਂ ਭਾਈਚਾਰਾ ਬਣਾਈ ਰੱਖਣ ਦੀ ਦਿੱਤੀ ਜਾਂਦੀ ਦੁਹਾਈ, ਆਪਸੀ ਮੁਹੱਬਤ ਦੇ ਕੀਤੇ ਜਾਂਦੇ ਪ੍ਰਵਚਨ, ਵੱਖ-ਵੱਖ ਧਿਰਾਂ ਵਿੱਚ ਲਗਾਤਾਰ ਵਧ ਰਿਹਾ ਤਣਾਅ, ਟਕਰਾਅ, ਬੇਵਸਾਹੀ ਅਤੇ ਹਿੰਸਾ ਖਤਮ ਕਰ ਨਹੀਂ ਸਕਦੇ। ਖੁਸ਼ਹਾਲ ਦਿਸਦੇ ਤਬਕੇ ਨੂੰ ਵੀ ਆਪਣੀ ਹੈਸੀਅਤ ਖੁੱਸਣ ਦਾ ਭੈਅ ਲਗਾਤਾਰ ਬਣਿਆ ਰਹਿੰਦਾ ਹੈ। ਘਰਾਂ ਦੀਆਂ ਤਿੱਖੀਆਂ ਗਰਿੱਲਾਂ ਵਾਲੀਆਂ ਉੱਚੀਆਂ ਕੰਧਾਂ, ਰਾਖੀ ਲਈ ਲਾਏ ਵੱਡੇ ਗੇਟ ਤੇ ਦਰਵਾਜੇ ਝਚ ਖੜੇ ਸੁਰੱਖਿਆ ਗਾਰਡ, ਇਸ ਭੈਅ ਦੀਆਂ ਅਲਾਮਤਾਂ ਹਨ। ਸਰਬਸਾਂਝੀ ਖੁਸ਼ੀ ਅਤੇ ਆਜ਼ਾਦੀ ਤੋਂ ਟੁੱਟੀ, ਸਖ਼ਸ਼ੀ ਮੌਜ-ਮਸਤੀ ਹਮੇਸ਼ਾ ਹੀ ਅਸੁਰੱਖਿਅਤ ਰਹਿੰਦੀ ਹੈ। ਇਹ ਸਰਬਪ੍ਰਵਾਨਿਤ ਸੱਚਾਈ ਹੈ ਕਿ ਕਿਸੇ ਰੁੱਖ ਜਾਂ ਰੁੱਖਾਂ ਦੀ ਇੱਕ ਖਾਸ ਕਿਸਮ ਦਾ ਭਲਾ, ਸਮੁੱਚੇ ਜੰਗਲ ਦੀ ਸਲਾਮਤੀ ਵਿੱਚ ਹੀ ਹੈ।

ਆਮ ਬੰਦੇ ਲਈ ਇੰਨ੍ਹਾਂ ਗੱਲਾਂ ਦੀ ਸ਼ਾਇਦ ਇੰਨੀ ਮਹੱਤਤਾ ਨਾ ਹੋਵੇ, ਉਹ ਆਪਣੀ ਨਿੱਕੀ ਹਉਂ ਦੇ ਚੱਕਰਵਿਊ ਝਚ ਫਸਿਆ, ਜੁਆਕ ਪਾਲਦਾ, ਅਉਧ ਹੰਢਾ ਲੈਂਦਾ ਹੈ। ਪਰ ਜਿਹੜਾ ਫਿਕਰਮੰਦ ਹੈ, ਜ਼ਿੰਮੇਵਾਰ ਹੈ, ਕਾਇਆ ਕਲਪ ਦੀ ਚੱਸ ਰੱਖਦਾ ਹੈ, ਕਾਰਕੁੰਨ ਵਜੋਂ ਆਪਣਾ ਰੋਲ ਚਿਤਵਦਾ ਹੈ, ਭੈਅ ਰਹਿਤ, ਵਿਤਕਰੇ ਰਹਿਤ ਸਮਾਜ ਸਿਰਜਣ ਦੇ ਸੰਘਰਸ਼ ਝਚ ਆਪਣਾ ਰੋਲ ਨਿਭਾਉਣਾ ਚਾਹੁੰਦਾ ਹੈ, ਉਸ ਲਈ ਜ਼ਰੂਰੀ ਹੈ ਕਿ ਉਹ ਆਪਣੇ ਦਵੰਦ, ਮਾਨਸਿਕ ਕੁਰਾਹਿਆਂ ਝਤੇ ਜਿੱਤ ਪਾਉਣ ਲਈ ਆਤਮ ਚਿੰਤਨ, ਸਵੈ-ਪੜਚੋਲ ਦੀ ਜਾਚ ਸਿੱਖੇ। ਸਵੈ-ਹਿੱਤ ਨੂੰ ਜਨ-ਹਿੱਤ ਨਾਲ ਇੱਕ ਸੁਰ ਕਰਨ ਲਈ ਪੜ੍ਹੇ ਗੁੜੇ। ਅੱਧਪੜ੍ਹ ਬੰਦਾ ਕਿਸੇ ਦਾ ਕੁੱਝ ਨਹੀਂ ਸੁਆਰ ਸਕਦਾ। ਗਲੀ ਗੁਆਂਢ, ਪਿੰਡ ਤੋਂ ਲੈ ਕੇ ਕੌਮੀ ਕੌਮਾਂਤਰੀ ਮਸਲਿਆਂ ਤੱਕ ਦਾ ਕਾਰਜ-ਖੇਤਰ ਉਸ ਨੂੰ ਉਡੀਕ ਰਿਹਾ ਹੈ। ਉਸ ਦੇ ਐਲਾਨੀਆਂ ਉਦੇਸ਼ਾਂ, ਵਿਹਾਰ ਅਤੇ ਇਜ਼ਹਾਰ ਵਿਚ ਦੁਫਾੜ ਨਾ ਹੋਵੇ। ਕੱਲਾ 'ਆਜ਼ਾਦੀੜ ਲਈ ਸੰਘਰਸ਼ ਦੀਆਂ ਗੱਲਾਂ ਹੀ ਨਾ ਕਰੇ, ਆਜ਼ਾਦੀ ਦੇ ਅਰਥ ਵੀ ਸਮਝੇ ਤੇ ਇਸ ਦੇ ਰਾਹ ਦੇ ਰੋੜਿਆਂ ਦੀ ਸਹੀ ਨਿਸ਼ਾਨਦੇਹੀ ਕਰੇ। ਆਜ਼ਾਦੀ ਦੇ ਨਾਂ ਝਤੇ ਉੱਠ ਰਹੇ ਪਿੱਛਾਖੜੀ, ਫਿਰਕੂ ਉਭਾਰਾਂ ਦੀ ਚਕਾਚੌਂਧ ਝਚ ਸਮਾਂ ਨਾ ਗੰਵਾਏ ਅਤੇ ਇੰਨ੍ਹਾਂ ਝਚ ਰਸ ਲੈਣ ਦੀ ਥਾਂ, ਵਿੱਤ ਅਤੇ ਰੁਚੀ ਮੁਤਾਬਿਕ, ਮਨੁੱਖੀ ਆਜ਼ਾਦੀ ਦੇ ਚਲ ਰਹੇ ਸਹੀ ਸੱਚੇ ਸੰਘਰਸ਼ਾਂ ਦੇ ਕਿਸੇ ਵੀ ਮੁਹਾਜ਼ ਝਤੇ ਮੋਰਚਾ ਸੰਭਾਲੇ। ਮੋਰਚਾ ਸਿਆਸੀ, ਸਾਹਿਤਕ, ਸੱਭਿਆਚਾਰਕ, ਸਮਾਜਿਕ ਕੋਈ ਵੀ ਹੋ ਸਕਦਾ ਹੈ। ਇਸ ਤਰ੍ਹਾਂ ਕਰਦਿਆਂ, ਅਮਲ ਨਾਲ ਸੋਚ ਝਚ ਨਿਖਾਰ ਆਉਣ ਲਗਦਾ ਹੈ, ਕੁੱਝ ਸ਼ੰਕੇ ਨਵਿਰਤ ਹੁੰਦੇ ਹਨ, ਕੁੱਝ ਨਵੇਂ ਸੁਆਲ ਖੜ੍ਹੇ ਹੋ ਜਾਂਦੇ ਹਨ। ਸਾਰੇ ਸੁਆਲਾਂ ਦੇ ਜੁਆਬ ਕਦੇ ਵੀ ਨਹੀਂ ਮਿਲਣੇ। ਨਾ ਹੀ ਅੰਤਮ ਸੱਚ ਦੀ ਸੋਝੀ ਹੋਣ ਤੱਕ, ਕੱਛਾਂ ਝਚ ਹੱਥ ਦੇ ਕੇ ਬੈਠਿਆਂ ਜਾ ਸਕਦਾ ਹੈ। ਜਿੱਥੇ ਕਿਤੇ ਵੀ ਗਲਤ ਦੇ ਖਿਲਾਫ਼ ਜਾਂ ਗੈਰਵਾਜਬ ਨੂੰ ਬਦਲਣ ਲਈ, ਕੁੱਝ ਨਾ ਕੁੱਝ ਹੋ ਰਿਹਾ ਹੈ, ਉਸ ਨਾਲ ਜੁੜ੍ਹਨ ਦੀ, ਖੜ੍ਹਨ ਦੀ ਲੋੜ ਹੈ। ਇਸ ਦਾ ਮਤਲਬ ਇਹ ਨਹੀਂ, ਹਰ ਵੇਲੇ, ਹਰ ਗੱਲ ਝਚ ਕੁੱਦਿਆਂ ਜਾਵੇ। ਸ਼ੇਰ ਦਾ ਸ਼ਿਕਾਰ ਕਰਨ ਤੁਰਿਆ ਸ਼ਿਕਾਰੀ, ਰਾਹ ਵਿੱਚ ਮਿਲਦੇ ਤਿੱਤਰ ਬਟੇਰਿਆਂ ਝਤੇ ਆਪਣਾ ਗੋਲੀ ਸਿੱਕਾ ਬਰਬਾਦ ਨਹੀਂ ਕਰ ਸਕਦਾ। ਕੁਦਰਤ ਤੇ ਸਮਾਜ ਵਿੱਚ ਸੰਘਰਸ਼ ਤਾਂ, ਹਰ ਸਮੇਂ ਕਿਸੇ ਨਾ ਕਿਸੇ ਰੂਪ ਵਿੱਚ ਚੱਲ ਰਿਹਾ

*ਬਾਕੀ ਪੰਨਾ 24 'ਤੇ*

*ਮਨੋਰੋਗ ਮਾਹਿਰ ਦੀ ਕਲਮ ਤੋਂ*

# ਮਾਨਸਿਕ ਤਣਾਅ (Stress) - ਪ੍ਰਭਾਵ ਅਤੇ ਉਪਾਅ

**ਡਾ. ਬਲਵੰਤ ਸਿੰਘ**



ਇੱਕ ਬਹੁਤ ਹੀ ਵਧੀਆ ਅਖਾਣ ਹੈ ਕਿ "ਵਿਅਕਤੀ ਨੂੰ ਕੋਈ ਸਮੱਸਿਆ ਜਾਂ ਹਾਲਾਤ ਪ੍ਰੇਸ਼ਾਨ ਨਹੀਂ ਕਰਦੇ ਸਗੋਂ ਉਹਨਾਂ ਸਮੱਸਿਆਵਾਂ ਜਾਂ ਹਾਲਾਤਾਂ ਬਾਰੇ ਉਸਦਾ ਨਜ਼ਰੀਆ ਪ੍ਰੇਸ਼ਾਨ ਕਰਦਾ ਹੈ।" ਇਹ ਗੱਲ ਅਕਸਰ ਹੀ ਕਹੀ ਜਾਂਦੀ ਹੈ ਕਿ ਤਣਾਅ ਦੇ ਬੁਰੇ ਪ੍ਰਭਾਵ ਹੁੰਦੇ ਹਨ। ਆਓ ਇਹਨਾਂ ਬਾਰੇ ਵਿਚਾਰ ਕਰੀਏ। ਮੋਟੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਤਣਾਅ ਕਾਰਨ ਵਿਅਕਤੀ ਦਾ ਦਿਮਾਗ ਅਤੇ ਸਰੀਰ ਦੋਵੇਂ ਹੀ ਪ੍ਰਭਾਵਿਤ ਹੁੰਦੇ ਹਨ।

ਮਾਨਸਿਕ ਤੌਰ ਤੇ ਤਣਾਅ ਨਾਲ ਉਦਾਸੀ ਰੋਗ (ਡਿਪਰੈਸ਼ਨ), ਘਬਰਾਹਟ (Anxiety), ਚਿੜਚਿੜਾਪਨ ਹੋਣਾ, ਇਕਾਗਰਤਾ ਅਤੇ ਯਾਦਦਾਸ਼ਤ ਵਿੱਚ ਵਿਘਨ ਪੈਣਾ, ਸੈਕਸ ਪ੍ਰਤੀ ਰੁਚੀ ਘਟਣਾ, ਵਿਵਹਾਰ ਵਿੱਚ ਰੁੱਖਾਪਣ, ਕੰਮ ਕਾਰ ਵਿੱਚ ਦਿੱਕਤ ਆਉਣਾ, ਸ਼ਰਾਬ ਜਾਂ ਹੋਰ ਨਸ਼ਿਆਂ ਦਾ ਸੇਵਨ ਕਰਨਾ, ਇੰਡਸਟਰੀ ਅਤੇ ਸੜਕ ਹਾਦਸੇ ਹੋਣ ਦਾ ਵੱਧ ਖਤਰਾ ਹੋਣਾ, ਬਾਰ ਬਾਰ ਕੋਈ ਨਕਾਰਾਤਮਕ ਵਿਚਾਰ ਜਾਂ ਵਿਹਾਰ, ਆਦਿ ਹੋ ਸਕਦੇ ਹਨ। ਇਸ ਤੋਂ ਬਿਨ੍ਹਾਂ ਤਣਾਅ ਕਾਰਨ ਕਿਸੇ ਵੀ ਵਿਅਕਤੀ ਵਿੱਚ ਗੰਭੀਰ ਮਨੋਰੋਗ ਵੀ ਪੈਦਾ ਹੋ ਸਕਦੇ ਹਨ ਜਾਂ ਮੌਜੂਦਾ ਮਨੋਰੋਗ ਦੀ ਸਥਿਤੀ ਹੋਰ ਖਰਾਬ ਹੋ ਸਕਦੀ ਹੈ ਜਾਂ ਠੀਕ ਹੋਏ ਮਨੋਰੋਗੀ ਵਿਅਕਤੀ ਵਿੱਚ ਫਿਰ ਤੋਂ ਮਨੋਰੋਗ ਦੇ ਲੱਛਣ ਪੈਦਾ ਹੋ ਸਕਦੇ ਹਨ।

ਤਣਾਅ ਕਾਰਣ ਸਰੀਰ ਵਿੱਚ ਬਿਨ੍ਹਾਂ ਲੋੜ ਤੋਂ ਉਹ ਹਾਰਮੋਨਜ਼ (Hormones) ਪੈਦਾ ਹੋ ਜਾਂਦੇ ਹਨ ਜਿਹਨਾਂ ਦੀ ਉਸ ਵਕਤ ਲੋੜ ਨਹੀ ਹੁੰਦੀਂ ਅਤੇ ਬਿਨ੍ਹਾਂ ਲੋੜ ਤੋਂ ਉਹ ਸਰੀਰ ਤੇ ਬੁਰਾ ਅਸਰ ਕਰਦੇ ਹਨ। ਜਿਵੇਂ ਕਿ ਬਿਨ੍ਹਾਂ ਲੋੜ ਤੋਂ ਦਿਲ ਦੀ ਧੜਕਣ ਦਾ ਤੇਜ਼ ਹੋਣਾ, ਬਲੱਡ ਪ੍ਰੈਸ਼ਰ ਦਾ ਵਧ ਜਾਣਾ, ਖੂਨ ਵਿੱਚ ਗਲੂਕੋਜ਼ ਦਾ ਵਧਣਾ ਆਦਿ। ਲੰਬੇ ਸਮੇ ਦੇ ਤਣਾਅ ਕਾਰਣ ਕਈ ਸਰੀਰਕ ਰੋਗਾਂ ਦੇ ਲੱਛਣ ਵੀ ਵਧ ਜਾਂਦੇ ਹਨ, ਜਿਵੇਂ ਕਿ ਦਮਾ-ਰੋਗ, ਮਿਹਦੇ ਅਤੇ ਆਂਤੜੀਆਂ ਦੇ ਕਈ ਰੋਗ, ਸਿਰ-ਦਰਦ, ਬਲੱਡ ਪ੍ਰੈਸ਼ਰ ਦਾ ਵਧਣਾ, ਦਿਲ ਦੇ ਕਈ ਰੋਗ, ਸਰੀਰ ਦੀ ਬਿਮਾਰੀ ਰੋਧਕ ਸਮਰੱਥਾ ਦਾ ਘਟਣਾ ਆਦਿ ਆਦਿ।

**ਉਪਾਅ**:- Nothing in life is to be feared; it is only to be understood—Marie Curie. ਭਾਵ ਇਹ ਕਿ ਜ਼ਿੰਦਗੀ ਵਿੱਚ ਕਿਸੇ ਵੀ ਚੀਜ਼ ਤੋਂ ਡਰਨਾ ਨਹੀ ਚਾਹੀਦਾ ਸਗੋਂ ਉਸ ਨੂੰ ਸਮਝਣਾ ਚਾਹੀਦਾ ਹੈ—ਪ੍ਰਸਿੱਧ ਵਿਗਿਆਨੀ ਮੇਰੀ ਕਿਊਰੀ ਦਾ ਕਥਨ।

• **ਆਪਣੀ ਮੁਸ਼ਕਿਲ ਨੂੰ ਚੰਗੀ ਤਰ੍ਹਾਂ ਸਮਝੋ**:- ਜਦੋਂ ਵੀ ਜ਼ਿੰਦਗੀ ਵਿੱਚ ਕੋਈ ਮੁਸ਼ਕਿਲ ਆਉਂਦੀ ਹੈ ਤਾ ਉਸ ਨੂੰ ਚੰਗੀ ਤਰ੍ਹਾਂ ਸਮਝੋ। ਵਿਦਵਾਨਾਂ ਦਾ ਆਖਣਾ ਹੈ ਕਿ ਕਿਸੇ ਵੀ ਮੁਸ਼ਕਿਲ ਨੂੰ ਸਹੀ ਤਰੀਕੇ ਨਾਲ ਸਿਰਫ ਬਿਆਨ ਕਰਨ ਨਾਲ ਹੀ ਉਸ ਦਾ ਅੱਧਾ ਹੱਲ ਸਮਝ ਵਿੱਚ ਆ ਜਾਂਦਾ ਹੈ। ਅਕਸਰ ਹੀ ਅਸੀਂ ਆਪਣੀ ਮੁਸ਼ਕਿਲ ਨੂੰ ਸਹੀ ਨਜ਼ਰੀਏ ਨਾਲ ਨਹੀਂ ਦੇਖਦੇ, ਜਾਂ ਤਾਂ ਉਸ ਨੂੰ ਨਜ਼ਰ ਅੰਦਾਜ਼ ਕਰਦੇ ਹਾਂ ਜਾਂ ਕਈ ਅਚੇਤ ਕਾਰਣਾਂ ਕਰਕੇ ਸਮਝਣਾ ਨਹੀਂ ਚਾਹੁੰਦੇ ਤੇ ਅੱਖੋਂ ਪਰੋਖੇ ਕਰ ਦਿੰਦੇ ਹਾਂ।

• **ਸਲਾਹ ਜਾਂ ਗੱਲ ਬਾਤ ਕਰੋ**:- ਜਿੱਥੇ ਕਿਤੇ ਵੀ ਮੁਸ਼ਕਿਲ ਆਉਂਦੀ ਹੈ ਉੱਥੇ ਸੰਬੰਧਿਤ ਸ਼ਖਸ ਨਾਲ ਗੱਲ ਬਾਤ ਕਰੋ। ਆਪਣੇ ਨਜ਼ਰੀਏ ਦੇ ਨਾਲ ਨਾਲ ਦੂਜੇ ਦਾ ਨਜ਼ਰੀਆ ਵੀ ਸਮਝਣ ਦੀ ਕੋਸ਼ਿਸ਼ ਕਰੋ। ਜੇ ਫੇਰ ਵੀ ਕੰਮ ਨਾ ਬਣੇ ਤਾਂ ਕਿਸੇ ਸਿਆਣੇ ਜ਼ਿਮੇਵਾਰ ਸ਼ਖਸ ਨਾਲ ਜਾਂ ਕਿਸੇ ਪ੍ਰੋਫੈਸ਼ਨਲ ਸ਼ਖਸ ਨਾਲ ਗੱਲ ਬਾਤ ਕਰੋ ਤੇ ਮੁਸ਼ਕਿਲ ਦਾ ਹੱਲ ਕਰਨ ਦੀ ਕੋਸ਼ਿਸ਼ ਕਰੋ। ਆਪਣੀਆਂ ਮੁਸ਼ਕਿਲਾਂ ਬੇਲੋੜਾ ਹੀ ਲੋਕਾਂ ਨਾਲ ਸਾਂਝੀਆਂ ਨਾ ਕਰੋ।

• **ਜ਼ਿੰਦਗੀ ਦੀ ਰਫਤਾਰ ਹੌਲੀ ਕਰੋ:-ਜ਼ਿੰਦਗੀ ਦੀ ਦੌੜ ਨੂੰ ਚੂਹਾ ਦੌੜ (Rat race) ਨਾ ਬਣਾਓ**:- ਮਸ਼ਹੂਰ ਕਹਾਵਤ ਹੈ "Trouble with the rat race is that even if you win you are still a rat." ਭਾਵ ਇਹ ਕਿ ਚੂਹਾ ਦੌੜ ਨਾਲ ਇਹ ਮੁਸੀਬਤ ਹੈ ਕਿ ਬੇਸ਼ਕ ਜੇ ਤੁਸੀਂ ਦੌੜ ਜਿੱਤ ਵੀ ਜਾਂਦੇ ਹੋ ਤਾਂ ਵੀ ਤੁਸੀਂ ਚੂਹੇ ਹੀ ਰਹਿੰਦੇ ਹੋ। ਕਹਿਣ ਦਾ ਮਤਲਬ ਹੈ ਕਿ ਲੋਕਾਂ ਦੀ ਦੇਖਾ ਦੇਖੀ ਨਾ ਕਰੋ ਸਗੋਂ ਆਪਣੀ ਸਮਰੱਥਾ ਅਨੁਸਾਰ ਜ਼ਿੰਦਗੀ ਦੀ ਰਫਤਾਰ ਤੈਅ ਕਰੋ। ਜੇ ਤੁਸੀਂ ਆਪਣੇ ਰੌਂ ਨਾਲ ਆਪਣੀ ਸਮਰੱਥਾ ਅਨੁਸਾਰ ਚਲਦੇ ਹੋ ਤਾਂ ਕੋਈ ਪ੍ਰੇਸ਼ਾਨੀ ਨਹੀ ਹੁੰਦੀ। ਜੇ ਕੋਈ ਚੀਜ਼ ਤੁਹਾਡੀ ਸਮਰੱਥਾ ਤੋਂ ਬਾਹਰ ਹੈ ਪਰ ਤੁਹਾਨੂੰ ਕਰਨ ਨੂੰ ਕਿਹਾ ਜਾਂਦਾ ਹੈ ਤਾਂ ਨਾਂਹ ਕਰਨੀ ਸਿੱਖੋ ਨਹੀ ਤਾਂ ਪ੍ਰੇਸ਼ਾਨੀ ਹੋਵੇਗੀ। ਕਹਾਵਤ ਹੈ ਕਿ ਬਹੁਤ ਜਲਦੀ ਬਿਨ੍ਹਾਂ ਸੋਚੇ ਸਮਝੇ ਹਾਂ ਕਰਨੀ ਅਤੇ ਚਾਹੁੰਦਿਆਂ ਹੋਇਆਂ ਵੀ ਨਾਂਹ ਨਾ ਕਰਨੀ ਜ਼ਿੰਦਗੀ ਦੀਆਂ ਜ਼ਿਆਦਾਤਰ ਮੁਸੀਬਤਾਂ ਦੀ ਜੜ੍ਹ ਹੈ। ਲੋਕ ਕੀ ਕਹਿੰਦੇ ਹਨ ਇਸ ਵੱਲ ਬਹੁਤਾ ਧਿਆਨ ਨਾ ਦੇਵੋ। ਹੋਰਾਂ ਨਾਲ ਆਪਣਾ ਜਾਂ ਆਪਣੇ ਬੱਚਿਆਂ ਦੀ ਤੁਲਨਾ ਨਾ ਕਰੋ। ਕਿਸੇ ਦੀ ਬੇਲੋੜੀ ਰੀਸ ਨਾ ਕਰੋ। ਲੋਕਾਂ ਦੀ ਨੁਕਤਾਚੀਨੀ

ਨਾ ਕਰੋ। ਨਕਾਰਾਤਮਕ ਲੋਕਾ ਤੋਂ ਦੂਰ ਰਹੋ।

• **ਰਿਲੈਕਸੇਸ਼ਨ (Relaxation):-** ਜ਼ਿੰਦਗੀ ਵਿੱਚ ਰਿਲੈਕਸ ਕਰਨਾ ਸਿੱਖੋ। ਸਧਾਰਣ ਤਰੀਕੇ ਨਾਲ ਆਪਣੇ ਆਪ ਬੈਠੇ ਬੈਠੇ ਜਾਂ ਲੇਟ ਕੇ ਰਿਲੈਕਸ ਕਰੋ। ਯੋਗ ਦਾ ਆਸਣ "ਸ਼ਵ-ਆਸਣ" ਕਰ ਸਕਦੇ ਹੋ, ਇਸ ਵਿੱਚ ਪਿੱਠ ਭਾਰ ਸਿਧੇ ਮੁਰਦੇ ਵਾਂਗ ਲੇਟ ਜਾਵੋ ਤੇ ਰਿਲੈਕਸ ਹੋਵੋ। ਇਸ ਤੋਂ ਬਿਨ੍ਹਾਂ ਕਿਸੇ ਵੀ ਤਰੀਕੇ ਨਾਲ ਜੋ ਵੀ ਤੁਹਾਨੂੰ ਪਸੰਦ ਹੋਵੇ (ਪਰ ਤਰੀਕਾ ਗਲਤ ਨਾ ਹੋਵੇ ਜਿਵੇਂ ਕਿ ਨਸ਼ੇ ਆਦਿ) ਰਿਲੈਕਸ ਕਰ ਸਕਦੇ ਹੋ।

• **ਕਸਰਤ ਕਰੋ (Exercise):-** ਕਸਰਤ ਕਰਨ ਨਾਲ ਵੀ ਵਿਅਕਤੀ ਰਿਲੈਕਸ ਹੁੰਦਾ ਹੈ। ਇਸ ਨਾਲ ਸਰੀਰਿਕ ਸਿਹਤ ਠੀਕ ਹੋਣ ਦੇ ਨਾਲ ਨਾਲ ਵਿਅਕਤੀ ਮਾਨਸਿਕ ਤੌਰ ਤੇ ਵੀ ਸਿਹਤਯਾਬ ਹੁੰਦਾ ਹੈ। ਕਸਰਤ ਕਰਨ ਨਾਲ ਸਰੀਰ ਅੰਦਰ ਏਨਡੌਰਫਿਨ(Endorphins) ਨਾਂ ਦੇ ਕੈਮੀਕਲ ਪੈਦਾ ਹੁੰਦੇ ਹਨ ਜੋ ਤੁਹਾਨੂੰ ਚੰਗਾ ਮਹਿਸੂਸ ਕਰਨ ਵਿੱਚ ਮਦਦ ਕਰਦੇ ਹਨ। ਉਮਰ ਅਤੇ ਸਿਹਤ ਦੇ ਮੁਤਾਬਕ ਕਸਰਤ ਕਰੋ। ਸਰੀਰਕ ਕਸਰਤ ਦੇ ਨਾਲ ਨਾਲ ਯੋਗ ਦੀਆਂ ਕਈ ਕਸਰਤਾਂ, ਆਸਣ ਜਾਂ ਸਾਹ ਦੀਆਂ ਪ੍ਰਕ੍ਰਿਆਵਾਂ ਕਰ ਸਕਦੇ ਹੋ।

• **ਸੰਤੁਲਿਤ ਅਤੇ ਪੌਸ਼ਟਿਕ ਭੋਜਨ:-** ਚੰਗਾ ਭੋਜਨ ਵੀ ਸਾਨੂੰ ਸਰੀਰਕ ਅਤੇ ਮਾਨਸਿਕ ਤੌਰ ਤੇ ਦੋਨਾਂ ਵਿੱਚ ਤੰਦਰੁਸਤ ਰੱਖਣ ਵਿੱਚ ਮਦਦ ਕਰਦਾ ਹੈ। ਭੋਜਨ ਵਿੱਚ ਮਿੱਠਾ, ਨਮਕ, ਅਤੇ ਮਹੀਨ ਕਾਰਬੋਹਈਡ੍ਰੇਟਸ ਦੀ ਮਾਤਰਾ ਘੱਟ ਤੋਂ ਘੱਟ ਲੈਣੀ ਚਾਹੀਦੀ ਹੈ ਅਤੇ ਹਰੀਆਂ ਸ਼ਬਜੀਆਂ ਤੇ ਫਾਈਬਰ ਦੀ ਮਾਤਰਾ ਜਿਆਦਾ ਹੋਣੀ ਚਾਹੀਦੀ ਹੈ। ਬਹੁਤ ਜ਼ਿਆਦਾ ਕੈਫੀਨ ਅਤੇ ਕੋਲਾ ਡਰਿੰਕਸ ਵੀ ਘਬਰਾਹਟ ਪੈਦਾ ਕਰਦੇ ਹਨ।

• **ਸਮਾਜਿਕ ਮਦਦ ਲਵੋ (Social Support):-** ਮੁਸੀਬਤ ਦੇ ਸਮੇਂ ਆਪਣੇ ਰਿਸ਼ਤੇਦਾਰਾਂ ਜਾਂ ਮਿੱਤਰਾਂ ਦੀ ਮਦਦ ਲਵੋ। ਕੰਮ-ਕਾਜੀ ਔਰਤਾਂ ਨੂੰ ਜਣੇਪੇ ਵੇਲੇ ਜਾਂ ਛੋਟੇ ਬੱਚਿਆਂ ਦੀ ਪਰਵਰਿਸ਼ ਵੇਲੇ ਮਦਦ ਦੀ ਲੋੜ ਪੈਂਦੀ ਹੈ। ਜੇ ਕਿਸੇ ਰਿਸ਼ਤੇਦਾਰ ਦੀ ਮਦਦ ਨਹੀਂ ਮਿਲਦੀ ਤਾ ਕਿਸੇ ਨੂੰ ਤਨਖਾਹ ਦੇ ਕੇ ਮਦਦ ਲਵੋ। ਅਜਿਹੇ ਸਮੇ ਪੈਸੇ ਖਰਚਣ ਤੋਂ ਗੁਰੇਜ ਨਾ ਕਰੋ।

• **ਪੈਸੇ ਦੀ ਸਹੀ ਵਰਤੋਂ ਕਰੋ:-** ਇਹ ਅਕਸਰ ਹੀ ਦੇਖਣ ਵਿੱਚ ਆਇਆ ਹੈ ਕਿ ਬਹੁਤ ਲੋਕ ਆਰਥਿਕ ਕਾਰਣਾਂ ਕਰਕੇ ਤਣਾਅ ਗ੍ਰਸਤ ਹੁੰਦੇ ਹਨ। ਇਸ ਲਈ ਇਹ ਬਹੁਤ ਜਰੂਰੀ ਹੈ ਕਿ ਪੈਸੇ ਦੀ ਸਹੀ ਵਰਤੋਂ ਕੀਤੀ ਜਾਵੇ। ਬਹੁਤ ਲੋਕ ਬਿਨ੍ਹਾਂ ਲੋੜ ਤੋਂ ਦੇਖਾ ਦੇਖੀ ਫਜੂਲ ਖਰਚਾ ਕਰਦੇ ਹਨ ਅਤੇ ਬਾਅਦ ਵਿੱਚ ਪ੍ਰੇਸ਼ਾਨ ਹੁੰਦੇ ਹਨ। ਕੋਸ਼ਿਸ਼ ਕਰੋ ਕਦੇ ਵੀ ਨਾ ਤਾਂ ਬੇਲੋੜਾ ਕਰਜਾ ਲਵੋ ਅਤੇ ਨਾ ਹੀ ਬੇਲੋੜਾ ਖਰਚਾ ਕਰੋ। ਦੁਨੀਆਂ ਦੇ ਬਹੁਤ ਹੀ ਧਨਾਢ ਅਤੇ ਸਫਲ ਵਿਆਕਤੀ ਵਾਰਨ ਬਫੱਟ ਦਾ ਕਹਿਣਾ ਹੈ ਕਿ ਪਹਿਲਾਂ ਬਹੁਤ ਜਰੂਰੀ ਖਰਚਿਆਂ ਲਈ ਬਚਤ ਕਰਕੇ ਹੀ ਫੇਰ ਖਰਚਾ ਕਰੋ। ਪਰ ਇਸ ਦਾ ਮਤਲਬ ਇਹ ਨਹੀਂ ਕਿ ਪੈਸਾ ਹੁੰਦਿਆਂ ਹੋਇਆਂ ਵੀ ਜਾਇਜ਼ ਸੁਵਿਧਾਵਾਂ, ਸਿਹਤ, ਜਾਂ ਪੜਾਈ ਲਈ ਕੰਜੂਸੀ ਕਰੋ। ਕਹਾਵਤ ਹੈ "ਪੈਸਾ ਇੱਕ ਬਹੁਤ ਵਧੀਆ ਨੌਕਰ ਹੈ ਪਰ ਬਹੁਤ ਹੀ ਘਟੀਆ ਮਾਲਕ"।

• **ਕੰਮ ਕਰੋ** :- ਕੰਮ ਕਰਨਾ ਵੀ ਮਨੁੱਖ ਨੂੰ ਖੁਸ਼ੀ ਪ੍ਰਦਾਨ ਕਰਦਾ ਹੈ। ਕੰਮ ਨੇਪਰੇ ਚਾੜ੍ਹਨ ਦੀ ਤਸੱਲੀ ਬਹੁਤ ਖੁਸ਼ੀ ਅਤੇ ਸਕੂਨ ਦਿੰਦੀ ਹੈ ਅਤੇ ਇਸ ਨਾਲ ਤਣਾਅ ਦੂਰ ਹੁੰਦਾ ਹੈ। ਮਨੋਵਿਗਿਆਨ ਦੇ ਪਿਤਾਮਾ ਡਾ: ਸਿਗਮੰਡ ਫਰਾਇਡ ਅਨੁਸਾਰ ਕੰਮ ਅਤੇ ਪਿਆਰ ਮਨੁੱਖ ਦੀ ਖੁਸ਼ੀ ਲਈ ਬਹੁਤ ਜਰੂਰੀ ਹਨ। ਵਿਹਲੇ ਰਹਿ ਕੇ ਜ਼ਿੰਦਗੀ ਵਿੱਚ ਖੁਸ਼ੀ ਲੱਭਣਾ ਫਜੂਲ ਹੈ। ਪਰਿਵਾਰ ਵਿੱਚ ਸਭ ਨੂੰ ਵਿਸ਼ੇਸ਼ ਤੌਰ ਤੇ ਬੱਚਿਆਂ ਨੂੰ ਕੰਮ ਕਰਨ ਦੀ ਆਦਤ ਪਾਓ।

• **ਪਰਿਵਾਰ ਨਾਲ ਮਿਲ ਕੇ ਪਿਆਰ ਨਾਲ ਰਹੋ:-** ਘਰ ਦਾ ਖੁਸ਼ਗਵਾਰ ਮਾਹੌਲ ਤਣਾਅ ਨੂੰ ਬਹੁਤ ਹੱਦ ਤੱਕ ਘੱਟ ਕਰਨ ਵਿੱਚ ਸਹਾਈ ਹੁੰਦਾ ਹੈ।

• **ਸ਼ੌਕ ਰੱਖੋ (Hobby):-** ਕੋਈ ਵੀ ਸਿਰਜਣਾਤਮਕ ਸ਼ੌਂਕ ਪਾਲੋ, ਜਿਵੇਂ ਕਿ ਚਿੱਤਰਕਾਰੀ, ਸੰਗੀਤ (ਗਾਉਣਾ ਜਾਂ ਵਜਾਉਣਾ), ਸਾਹਿਤ ਲਿਖਣਾ, ਨਾਚ ਸਿਖਣਾ, ਬਾਗਵਾਨੀ ਕਰਨਾ, ਸਾਹਿਤ ਪੜ੍ਹਨਾ, ਸਮਾਜਿਕ ਸੇਵਾ ਕਰਨੀ ਆਦਿ ਆਦਿ। ਚੰਗੀਆਂ ਕਿਤਾਬਾਂ ਦਾ ਅਧਿਐਨ ਬਹੁਤ ਲਾਭਦਾਰਿਕ ਹੁੰਦਾ ਹੈ।

• **ਕੁਦਰਤ (Nature) ਦਾ ਸਤਿਕਾਰ ਕਰੋ:-** ਕੁਦਰਤ ਦੇ ਨੇੜੇ ਹੋ ਕੇ ਇਸ ਨੂੰ ਸਮਝਣ ਅਤੇ ਮਾਨਣ ਦੀ ਜਾਚ ਸਿੱਖੋ।

• **ਤਤਕਾਲ ਹੱਲ:-** ਜੇ ਕਦੇ ਕਿਸੇ ਵੀ ਹਾਲਤ ਵਿੱਚ ਇੱਕ ਦਮ ਬਹੁਤ ਤਣਾਅ ਹੋ ਜਾਵੇ ਤਾਂ ਇਹ ਵਿਧੀ ਅਪਣਾਈ ਜਾ ਸਕਦੀ ਹੈ: ਬੈਠ ਕੇ ਆਪਣੇ ਸਾਹ ਵੱਲ ਧਿਆਨ ਦਿਉ। ਫੇਰ ਅੱਖਾਂ ਬੰਦ ਕਰਕੇ ਇੱਕ ਲੰਬਾ ਡੂੰਘਾ ਸਾਹ ਬਹੁਤ ਹੌਲੀ ਹੌਲੀ ਅੰਦਰ ਖਿੱਚੋ। ਫੇਰ ਇਸਨੂੰ ਬਹੁਤ ਹੌਲੀ ਹੌਲੀ ਪੂਰੀ ਤੌਰ ਤੇ ਬਾਹਰ ਕੱਢੋ। ਇਹ ਇੱਕ ਸਾਹ ਦਾ ਚੱਕਰ ਤਕਰੀਬਨ 10 ਸਕਿੰਟ ਵਿੱਚ ਪੂਰਾ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਇੱਕ ਮਿੰਟ ਵਿੱਚ ਤਕਰੀਬਨ 6 ਵਾਰ ਇਹ ਸਾਹ ਦੀ ਪ੍ਰਕ੍ਰਿਆ ਦੁਹਰਾਓ। ਤੁਹਾਨੂੰ ਤਣਾਅ ਤੋਂ ਕੁੱਝ ਰਾਹਤ ਜ਼ਰੂਰ ਮਿਲੇਗੀ।

ਪਰ ਇਕ ਗੱਲ ਹਮੇਸ਼ਾ ਯਾਦ ਰੱਖੋ ਕਿ ਆਧੁਨਿਕ ਤੇਜ ਰਫਤਾਰ ਜ਼ਿੰਦਗੀ ਵਿੱਚ ਚਲਦੇ ਰਹਿਣ ਲਈ ਅਤੇ ਵਧੀਆ ਕਾਰਗੁਜ਼ਾਰੀ ਲਈ ਕੁੱਝ ਨਾ ਕੁੱਝ ਤਣਾਅ ਜ਼ਰੂਰ ਹੋਏਗਾ ਇਸ ਨਾਲ ਘਬਰਾਉਣ ਦੀ ਬਜਾਏ ਸੁਲਝਣਾ ਸਿੱਖੋ। ਆਮਦਨ ਕਰ (Income-Tax) ਵਾਂਗ ਸਾਨੂੰ ਸਭਨੂੰ ਆਧੁਨਿਕ ਸੱਭਿਅਤਾ ਦਾ ਇਹ ਤਣਾਅ ਰੂਪੀ ਟੈਕਸ ਕੁਝ ਨਾ ਕੁਝ ਤਾਂ ਜ਼ਰੂਰ ਦੇਣਾ ਪਏਗਾ।

*ਅਦਾਲਤੀ ਫੈਸਲੇ*

# ਹਨੂੰਮਾਨ ਚਾਲੀਸਾ ਯੰਤਰ



**ਐਡਵੋਕੇਟ ਹਰਿੰਦਰ ਲਾਲੀ**

ਅਕਸਰ ਹੀ ਕਈ ਟੀ.ਵੀ. ਚੈਨਲਾਂ ਅਤੇ ਪ੍ਰਿੰਟ ਮੀਡੀਆ ਯਾਨੀ ਅਖਬਾਰਾਂ\ਰਸਾਲਿਆਂ ਵਿੱਚ ਕਈ ਤਰ੍ਹਾਂ ਦੀਆਂ ਅਖੌਤੀ ਚਮਤਕਾਰੀ ਵਸਤਾਂ ਜਿਵੇਂ ਯੰਤਰ, ਤਵੀਤ, ਕਵਚ, ਧੂਫ ਆਦਿ ਦੀ ਗੈਰਕਾਨੂੰਨੀ ਤੇ ਗੈਰਵਿਗਿਆਨਕ ਮਸ਼ਹੂਰੀ ਕੀਤੀ ਜਾਂਦੀ ਹੈ ਜਿਸ ਦੁਆਰਾ ਤਰ੍ਹਾਂ-ਤਰ੍ਹਾਂ ਦੀਆਂ ਮੁਸੀਬਤਾਂ ਵਿੱਚ ਘਿਰੇ ਲੋਕਾਂ ਨੂੰ ਵਹਿਮਾਂ, ਭਰਮਾਂ ਤੇ ਅੰਧਵਿਸਵਾਸ਼ਾਂ ਵਿੱਚ ਪਾ ਕੇ ਵੱਡੇ ਪੱਧਰ ਤੇ ਗੁਮਰਾਹ ਕੀਤਾ ਜਾਂਦਾ ਹੈ ਅਤੇ ਬਹੁਤ ਮੋਟੀਆਂ-ਮੋਟੀਆਂ ਰਕਮਾਂ ਬਟੋਰੀਆਂ ਜਾਂਦੀਆਂ ਹਨ। ਭਾਰਤ ਵਿੱਚ ਕਈ ਕਾਨੂੰਨ ਮੌਜੂਦ ਹਨ ਜੋ ਅਜਿਹੇ ਗਲਤ ਵਰਤਾਰੇ ਤੇ ਲਗਾਮ ਲਾਉਣ ਦੇ ਸਮਰੱਥ ਹਨ। ਭਾਵੇਂ ਕਿ ਕੇਬਲ ਟੀ.ਵੀ. ਨੈੱਟਵਰਕ (ਰੈਗੂਲੇਸ਼ਨ) ਕਾਨੂੰਨ, 1995 ਤਹਿਤ ਦੇਸ਼ ਦੇ ਪ੍ਰਸਾਰਣ ਮੰਤਰਾਲੇ ਨੇ, ਸੂਬਾ ਪੱਧਰ ਤੇ ਸੈਕਟਰੀ ਦੀ ਚੇਅਰਮੈਨੀ ਤਹਿਤ ਅਤੇ ਜ਼ਿਲ੍ਹਾ ਪੱਧਰ 'ਤੇ ਡਿਪਟੀ ਕਮਿਸ਼ਨਰਾਂ ਦੀ ਚੇਅਰਮੈਨੀ ਤਹਿਤ ਨਿਗਰਾਨ ਕਮੇਟੀਆਂ ਬਣਾਈਆਂ ਹੋਈਆਂ ਹਨ, ਜਿਨ੍ਹਾਂ ਨੇ ਅਜਿਹੀਆਂ ਗੈਰਕਾਨੂੰਨੀ ਤੇ ਗੈਰਵਿਗਿਆਨਕ ਮਸ਼ਹੂਰੀਆਂ ਅਤੇ ਪ੍ਰੋਗਰਾਮਾਂ ਨੂੰ ਪ੍ਰਸਾਰਤ ਹੋਣ ਤੋਂ ਰੋਕਣਾ ਹੁੰਦਾ ਹੈ ਪਰ ਇਹ ਕਮੇਟੀਆਂ ਆਪਣੇ ਫਰਜ਼ ਨਹੀਂ ਨਿਭਾ ਰਹੀਆਂ ਜਿਸ ਕਾਰਨ ਅਨੇਕਾਂ ਲੋਕਾਂ ਦਾ ਸ਼ੋਸ਼ਣ ਹੋਈ ਜਾ ਰਿਹਾ ਹੈ ਪਰ ਫਿਰ ਵੀ ਕਈ ਉੱਦਮੀ ਲੋਕ ਇਨ੍ਹਾਂ ਖਿਲਾਫ ਅੱਗੇ ਆ ਰਹੇ ਹਨ।

ਮਹਾਰਾਸ਼ਟਰ ਸੂਬੇ ਦੇ ਔਰੰਗਾਬਾਦ ਦੇ 45 ਸਾਲਾਂ ਦੇ ਰਜਿੰਦਰਾ ਨਾਮ ਦੇ ਅਧਿਆਪਕ ਵੱਲੋਂ ਹਿੰਮਤ ਕਰਕੇ ਬਤੌਰ ਪਟੀਸ਼ਨਰ ਬੰਬੇ ਹਾਈਕੋਰਟ ਦੇ ਔਰੰਗਾਬਾਦ ਸਥਿੱਤ ਦੋ ਜੱਜਾਂ ਦੇ ਬੈਂਚ ਅੱਗੇ ਰਿੱਟ ਪਟੀਸ਼ਨ ਨੰਬਰ: 469 ਸਾਲ 2015 ਦਾਇਰ ਕਰਕੇ ਅਦਾਲਤ ਪਾਸੋਂ ਮੰਗ ਕੀਤੀ ਗਈ ਕਿ ਟੈਲੀਮਾਰਟ ਸ਼ਾਪਿੰਗ ਸੈਂਟਰ ਪ੍ਰਾਈਵੇਟ ਲਿਮਟਡ, ਇੰਦੌਰ ਨੇ ਉਸ ਪਾਸੋਂ ਮਿਤੀ: 11-03-2015 ਨੂੰ ਮੁਬਲਿਗ 5200 ਰੁਪਏ ਵਸੂਲ ਕਰਕੇ ਆਪਣੇ ਆਰਡਰ ਨੰਬਰ 19300648 ਰਾਹੀਂ ਉਸ ਨੂੰ ਇੱਕ ਹਨੂੰਮਾਨ ਚਾਲੀਸਾ ਯੰਤਰ ਵੇਚਿਆ। ਕਾਬਲੇ ਜ਼ਿਕਰ ਹੈ ਕਿ ਇਧਰ ਤਾਂ ਰਜਿੰਦਰਾ ਯਾਨੀ ਪਟੀਸ਼ਨਰ ਕੁੱਝ ਬਿਮਾਰ ਰਹਿੰਦਾ ਸੀ ਤੇ ਉਧਰ ਇੱਕ ਟੀ.ਵੀ. ਚੈਨਲ ਦੁਆਰਾ ਮਸ਼ਹੂਰੀ ਕਰਕੇ ਪ੍ਰਚਾਰ ਕੀਤਾ ਜਾਂਦਾ ਸੀ ਕਿ ਉਕਤ ਟੈਲੀਮਾਰਟ ਸ਼ਾਪਿੰਗ ਸੈਂਟਰ ਵੱਲੋਂ ਵੇਚੇ ਜਾਂਦੇ ਹਨੂੰਮਾਨ ਚਾਲੀਸਾ ਯੰਤਰ ਵਿੱਚ ਵਿਸ਼ੇਸ, ਜਾਦੂਈ ਅਤੇ ਪ੍ਰਾ-ਕੁਦਰਤੀ ਸ਼ਕਤੀਆਂ ਹਨ ਜਿਸ ਨੂੰ ਕਿਸੇ ਬਾਬਾ ਮੰਗਲਨਾਥ ਵੱਲੋਂ ਆਪਣੀਆਂ 'ਸਿੱਧੀ-ਪ੍ਰਾਪਤੜ ਸ਼ਕਤੀਆਂ ਦੀ ਵਰਤੋਂ ਕਰਕੇ ਤਿਆਰ ਕੀਤਾ ਹੋਇਆ ਹੈ ਅਤੇ ਉਸ ਯੰਤਰ ਵਿੱਚ ਹਨੂੰਮਾਨ ਦੀਆਂ ਸ਼ਕਤੀਆਂ ਸ਼ਾਮਲ ਹਨ ਜੋ ਖ੍ਰੀਦਦਾਰ ਦੀ ਹਰ ਤਰ੍ਹਾਂ ਨਾਲ ਰੱਖਿਆ ਕਰਦੀਆਂ ਹਨ, ਵਪਾਰ ਦੇ ਘਾਟੇ ਨੂੰ ਵਾਧੇ ਵਿੱਚ ਬਦਲ ਸਕਦੀਆਂ ਹਨ, ਬੇਰੋਜ਼ਗਾਰਾਂ ਨੂੰ ਰੋਜ਼ਗਾਰ ਦਿਵਾ ਸਕਦੀਆਂ ਹਨ, ਬਿਮਾਰ ਲੋਕਾਂ ਨੂੰ ਤੰਦਰੁਸਤ ਕਰ ਸਕਦੀਆਂ ਹਨ ਅਤੇ ਰੁਕੇ ਹੋਏ ਲੋਕਾਂ ਦੀਆਂ ਸ਼ਾਦੀਆਂ ਵੀ ਕਰਵਾ ਸਕਦੀਆਂ ਹਨ।ਯੰਤਰ ਵਿੱਚ ਕੁੱਝ ਸਿਉਨਾ ਵਰਤਿਆ ਹੋਣਾ ਜਾਹਰ ਕਰਕੇ ਇਸ ਦੀ ਭੌਤਿਕ ਕੀਮਤ ਬਾਰੇ ਵੀ ਤਸੱਲੀ ਕਰਵਾਉਣ ਦੀ ਕੋਸ਼ਿਸ਼ ਕੀਤੀ ਗਈ ਸੀ। ਇਹ ਪ੍ਰਚਾਰ ਇੱਕ ਅਖਬਾਰ ਰਾਹੀਂ ਵੀ ਕੀਤਾ ਗਿਆ ਸੀ।

ਸਬੰਧਤ ਪਟੀਸ਼ਨ ਕੁੱਲ 22 ਪਾਰਟੀਆਂ ਦੇ ਖਿਲਾਫ਼ ਦਾਇਰ ਕੀਤੀ ਗਈ ਸੀ ਜਿਨ੍ਹਾਂ ਵਿੱਚ ਭਾਰਤ ਸਰਕਾਰ, ਮਹਾਰਾਸ਼ਟਰ ਸਰਕਾਰ, ਸਮਾਜ ਕਲਿਆਣ ਮਹਿਕਮਾ, ਕਾਨੂੰਨ ਮਹਿਕਮਾ, ਪੁਲਸ ਮਹਿਕਮਾ, ਭਾਰਤੀ ਮਸ਼ਹੂਰੀ ਮਿਆਰ ਕੌਂਸਲ, ਭਾਰਤੀ ਬਰਾਡਕਾਸਟਿੰਗ ਫਾਊਂਡੇਸ਼ਨ, ਤਿੰਨ ਸਮਾਨ ਵੇਚਣ ਵਾਲੀਆਂ ਕੰਪਨੀਆਂ, ਸੱਤ ਐਕਟਰਾਂ ਡਾਇਰੈਕਟਰਾਂ, ਸਹਾਰਾ ਵਨ ਟੀ.ਵੀ. ਚੈਨਲ, ਜ਼ੀ ਟੀ.ਵੀ., ਦੰਗਲ ਟੀ.ਵੀ., ਮਹੂਆ ਟੀ.ਵੀ. ਸ਼ਾਮਲ ਹਨ।

ਉਕਤ ਹਾਈਕੋਰਟ ਵਿਚ ਦਾਇਰ ਕੀਤੀ ਪਟੀਸ਼ਨ ਵਿੱਚ ਦਰਜ ਤੱਥਾਂ ਮੁਤਾਬਿਕ ਜਦੋਂ ਉਕਤ ਖ੍ਰੀਦੇ ਹੋਏ ਹਨੂੰਮਾਨ ਚਾਲੀਸਾ ਯੰਤਰ ਨਾਲ ਉਸ (ਪਟੀਸ਼ਨਰ) ਨੂੰ ਕੋਈ ਫਾਇਦਾ ਨਾ ਹੋਇਆ ਤਾਂ ਉਹ ਸਮਝ ਗਿਆ ਕਿ ਉਸ ਨਾਲ ਤਾਂ ਠੱਗੀ ਵੱਜ ਗਈ ਹੈ। ਉਸ ਨੇ ਇਸ ਠੱਗੀ ਕਰਨ ਵਾਲਿਆਂ ਖਿਲਾਫ਼ ਕਾਰਵਾਈ ਕਰਨ ਦਾ ਫੈਸਲਾ ਕਰ ਲਿਆ। ਪਹਿਲਾਂ ਉਸ ਨੇ ਪੁਲੀਸ ਅਤੇ ਕੇਬਲ ਟੀਵੀ ਨੈਟਵਰਕ (ਰੈਗੂਲੇਸ਼ਨ) ਐਕਟ, 1995 (ਇਸ ਨੂੰ ਅੱਗੇ ਕੇਬਲ ਟੀਵੀ ਐਕਟ ਵਜੋਂ ਲਿਖਾਂਗੇ) ਤਹਿਤ ਸਥਾਪਤ ਕੀਤੀ ਸਮਰੱਥ ਅਥਾਰਿਟੀ ਪਾਸ ਸ਼ਿਕਾਇਤਾਂ ਭੇਜੀਆਂ ਪ੍ਰੰਤੂ ਉਨ੍ਹਾਂ ਵੱਲੋਂ ਕੋਈ ਕਾਰਵਾਈ ਨਹੀਂ ਕੀਤੀ ਗਈ। ਫਿਰ ਉਸ ਵੱਲੋਂ ਭਾਰਤ ਦੇ ਪ੍ਰਧਾਨ ਮੰਤਰੀ ਅਤੇ ਮਹਾਰਾਸ਼ਟਰ ਦੇ ਮੁੱਖ ਮੰਤਰੀ ਪਾਸ ਆਪਣੀ ਸ਼ਿਕਾਇਤ ਭੇਜੀ ਪਰ ਸਭ ਵਿਅਰਥ। ੜਤੇ ਅਖੀਰ ਵਿੱਚ ਉਸ ਨੇ ਉਕਤ ਹਾਈਕੋਰਟ ਦਾ ਦਰਵਾਜਾ ਜਾ ਖੜਕਾਇਆ।

ਉਸ ਪਟੀਸ਼ਨ ਦੀ ਸੁਣਵਾਈ ਦੌਰਾਨ ਕਈ ਰੌਚਕ ਮੋੜ ਆਏ। ਸਭ ਤੋਂ ਮਹੱਤਵਪੂਰਨ ਇੱਹ ਗੱਲ ਵਾਪਰੀ ਕਿ ਜਿਸ ਵਿਅਕਤੀ ਵੱਲੋਂ ਉਹ ਪਟੀਸ਼ਨ ਦਾਇਰ ਕੀਤੀ ਹੋਈ ਸੀ ਉਹੀ ਪਟੀਸ਼ਨਕਰਤਾ ਪਤਾ ਨਹੀਂ ਕਿਸ ਦਬਾਓ ਕਾਰਨ ਅਦਾਲਤ ਨੂੰ ਬੇਨਤੀ ਕਰਨ ਲੱਗ ਪਿਆ ਕਿ ਉਹ ਉਸ ਪਟੀਸ਼ਨ ਨੂੰ ਵਾਪਿਸ ਲੈ ਕੇ ਖਾਰਜ ਕਰਵਾਉਣਾ ਚਾਹੁੰਦਾ ਹੈ ਅਤੇ ਉਸ ਨੇ ਦੂਜੀ ਧਿਰ ਖਿਲਾਫ਼ ਕੋਈ ਵੀ ਕਾਨੂੰਨੀ ਕਾਰਵਾਈ ਨਹੀਂ ਕਰਵਾਉਣੀ। ਉਸ ਉੱਪਰ ਪਾਏ ਜਾ ਰਹੇ ਅਣ-ਉੱਚਿਤ ਦਬਾਓ ਦਾ ਇਸੇ ਤਰਕ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਜਿਨ੍ਹਾਂ ਲੋਕਾਂ ਖਿਲਾਫ ਕਾਨੂੰਨੀ ਕਾਰਵਾਈ ਕਰਵਾਉਣ ਲਈ ਉਹ ਰਿੱਟ ਪਟੀਸ਼ਨ ਦਾਇਰ ਕਰ ਬੈਠਾ ਸੀ ਉਨ੍ਹਾਂ ਲੋਕਾਂ ਵਿੱਚ ਡੀ.ਜੀ.ਪੀ. ਪੁਲਿਸ, ਕਮਿਸ਼ਨਰ ਪੁਲਿਸ, ਬਾਲੀਵੁੱਡ ਗਾਇਕਾ/ ਅਦਾਕਾਰਾ ਅਨੁਰਾਧਾ ਪੌਂਡਵਾਲ, ਬਾਲੀਵੁੱਡ ਗਾਇਕ/ ਅਦਾਕਾਰ ਅਨੂਪ ਜਲੋਟਾ, ਮਨੋਜ ਕੁਮਾਰ, ਮੁਕੇਸ਼ ਖੰਨਾ, ਸ਼ਿਵਾਜੀ ਸੱਤਿਅਮ, ਰੋਹਨੀਤ ਰਾਏ ਆਦਿ ਕਈ ਬਹੁਤ ਮਸ਼ਹੂਰ ਅਤੇ ਸਰਕਾਰੇ-ਦਰਬਾਰੇ ਉੱਚੀ ਪਹੁੰਚ ਰੱਖਣ ਵਾਲੀਆਂ ਸਖਸ਼ੀਅਤਾਂ ਸ਼ਾਮਲ ਸਨ। ਸੋ ਅਜਿਹੇ ਪ੍ਰਭਾਵਸ਼ਾਲੀ ਲੋਕਾਂ ਦੇ ਸਾਹਮਣੇ ਇੱਕ ਮਾਤਰ 5200\- ਦਾ ਨੁਕਸਾਨ ਨਾ ਝੱਲ ਸਕਣ ਵਾਲੇ ਵਿਅਕਤੀ ਦੀ ਵੁੱਕਤ ਬਿਲਕੁਲ ਹਾਸ਼ੀਏ ਤੇ ਆ ਜਾਂਦੀ ਹੈ। ਪਰ ਇੱਥੇ ਅਦਾਲਤ ਦਾ ਰਵੱਈਆ ਬਹੁਤ ਹੀ ਸ਼ਲਾਘਾਯੋਗ ਬਣ ਜਾਂਦਾ ਹੈ ਜਦੋਂ ਅਦਾਲਤ ਵੱਲੋਂ ਸਾਰੇ ਮਾਮਲੇ ਨੂੰ ਵਿਚਾਰ ਕੇ ਨਿਰਣਾ ਲਿਆ ਗਿਆ ਕਿ ਉਸ ਪਟੀਸ਼ਨ ਦੇ ਫੈਸਲੇ ਨਾਲ ਵੱਡੀ ਗਿਣਤੀ ਲੋਕਾਂ ਦੇ ਹਿੱਤ ਜੁੜੇ ਹੋਏ ਹੋਣ ਕਰਕੇ ਪਟੀਸ਼ਨ ਵਾਪਸੀ ਰੂਪ ਵਿੱਚ ਖਾਰਜ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਪਟੀਸ਼ਨ ਦੀ ਢੁਕਵੀਂ ਪੈਰਵੀ ਹੋਣਾ ਯਕੀਨੀ ਬਣਾਉਣ ਲਈ ਅਦਾਲਤ ਨੇ ਇੱਕ ਸੀਨੀਅਰ ਵਕੀਲ ਮਿਸਟਰ ਵੀ.ਡੀ. ਸਪਕਲ ਨੂੰ ਐਮੇ ਕਿਊਰੀ (ਅਦਾਲਤੀ ਦੋਸਤ) ਨਿਯੁਕਤ ਕਰਕੇ ਕੇਸ ਦੀ ਸੁਣਵਾਈ ਜਾਰੀ ਰੱਖੀ।

ਵਿਸਥਾਰ ਵਿੱਚ ਸੁਣਵਾਈ ਹੋਈ, ਸਾਰੀਆਂ ਧਿਰਾਂ ਨੇ ਆਪੋ-ਆਪਣੇ ਸਬੂਤ ਪੇਸ਼ ਕੀਤੇ, ਦਲੀਲਾਂ ਪੇਸ਼ ਕੀਤੀਆਂ। ਇਸ ਦੌਰਾਨ ਇਹ ਵੀ ਸਾਹਮਣੇ ਆਇਆ ਕਿ ਸਮਾਜ ਵਿੱਚ ਹੋਰ ਵੀ ਕਈ ਰੌਸ਼ਨ ਦਿਮਾਗਾਂ ਵਾਲੇ ਲੋਕ ਵਸਦੇ ਹਨ ਜਿਨ੍ਹਾਂ ਵਿੱਚੋਂ ਕੁੱਝ ਨੇ ਪਹਿਲਾਂ ਵੀ ਬੰਬੇ ਹਾਈਕੋਰਟ ਦੇ ਨਾਗਪੁਰ ਬੈਂਚ (ਨਾਗਪੁਰ! ਯਾਦ ਹੈ ਨਾ ਕਿ ਇਹ ਸ਼ਹਿਰ ਇੱਕ ਹੋਰ ਕਾਰਨ ਕਰਕੇ ਵੀ ਕਾਫੀ ਸਮੇਂ ਤੋਂ ਸੁਰਖੀਆਂ ਵਿੱਚ ਹੈ, ਉਸੇ ਨਾਗਪੁਰ ਦੇ ਲੋਕਾਂ ਦੀ ਗੱਲ ਚੱਲੀ ਹੈ ਇੱਥੇ ਵੀ) ਵਿੱਚ ਅਜਿਹਾ ਹੀ ਇਕ ਕੇਸ ਦਾਇਰ ਕੀਤਾ ਸੀ। ਸਾਲ 2014 ਦੀ ਰਿੱਟ ਪਟੀਸ਼ਨ ਨੰਬਰ 2860 ਵਿੱਚ ਮਿਤੀ: 04-12-2020 ਦੇ ਫੈਸਲੇ ਰਾਹੀਂ ਵੀ ਉਨ੍ਹਾਂ ਹੀ ਨੁਕਤਿਆਂ ਬਾਰੇ ਫੈਸਲਾ ਕੀਤਾ ਗਿਆ ਸੀ ਜੋ ਇਸ ਮੌਜੂਦਾ ਪਟੀਸ਼ਨ ਵਿੱਚ ਸਿੱਧੇ ਤੌਰ ਤੇ ਸ਼ਾਮਲ ਸਨ। ਉਹ ਫੈਸਲਾ ਇੱਕ ਅਦਾਲਤੀ ਫੈਸਲਿਆਂ ਬਾਰੇ ਛਪਣ ਵਾਲੇ ਜਨਰਲ ਵਿੱਚ 2017 Law Suit (SC) 388 ਕੇਸ ਅਨੁਵਾਨ ਕਾਮਨ ਕਾਜ਼ ਰਜਿਸਟਰਡ ਸੁਸਾਇਟੀ ਬਨਾਮ ਯੂਨੀਅਨ ਆਫ ਇੰਡੀਆ ਵਗੈਰਾ ਦੇ ਨਾਮ ਤਹਿਤ ਬਾਕਾਇਦਾ ਪ੍ਰਕਾਸ਼ਤ ਵੀ ਹੋ ਚੁੱਕਾ ਹੈ। ਪਾਠਕ ਸਹਿਬਾਨ ਜੇ ਚਾਹੁੰਣ ਤਾਂ ਉੱਥੋਂ ਵਿਸਥਾਰਤ ਹੁਕਮ ਵੀ ਪੜ੍ਹ ਸਕਦੇ ਹਨ ਜਾਂ ਲੇਖਕ ਤੋਂ ਵਟਸਐਪ ਰਾਹੀਂ ਮੰਗਵਾ ਸਕਦੇ ਹਨ । ਉਸ ਫੈਸਲੇ ਵਿੱਚ ਕੇਬਲ ਟੀ.ਵੀ. ਐਕਟ ਤੇ ਨਿਯਮਾਂ ਦੇ ਪ੍ਰੋਗਰਾਮ ਕੋਡ ਨੰਬਰ 6, ਮਸ਼ਹੂਰੀਆਂ ਦੇ ਕੋਡ ਨੰਬਰ 7, ਧਾਰਾ 2 (ਏ), 5,6,11,16,21,22 ਵਿੱਚ ਦਰਜ ਵਿਵਸਥਾਵਾਂ ਦੀ ਮੁਨਸਿਬ ਚਰਚਾ ਕੀਤੀ ਹੋਈ ਹੈ। ਇਸ ਦੇ ਨਾਲ-ਨਾਲ ਉਸ ਕੇਸ ਵਿੱਚ ਦਵਾਈਆਂ ਅਤੇ ਜਾਦੂਈ ਇਲਾਜ (ਇਤਰਾਜਯੋਗ ਇਸ਼ਤਿਹਾਰਬਾਜ਼ੀ) ਕਾਨੂੰਨ 1954 ਅਤੇ ਖਪਤਕਾਰ ਰੱਖਿਅਕ ਕਾਨੂੰਨ, 1986 ਦਾ ਜਿਕਰ ਵੀ ਅਇਆ।

ਇਸ ਅਦਾਲਤ ਵੱਲੋਂ ਉਕਤ ਦਰਜ ਕਾਨੂੰਨਾਂ ਦੇ ਨਾਲ-ਨਾਲ ਕੇਬਲ ਟੀਵੀ ਕਾਨੂੰਨ ਤਹਿਤ ਬਣਾਏ ਹੋਏ ਮਸ਼ਹੂਰੀ ਕੋਡ ਨੰਬਰ 7 (5) ਦਾ ਵਿਸੇਸ਼ ਜਿਕਰ ਕਰਦੇ ਹੋਏ ਦਰਜ ਕੀਤਾ ਕਿ ਕਿਸੇ ਵੀ ਵਸਤੂ ਦੀ ਇਹ ਜਾਹਰ ਕਰਕੇ ਮਸ਼ਹੂਰੀ ਨਹੀਂ ਕੀਤੀ ਜਾ ਸਕਦੀ ਕਿ ਉਸ ਵਸਤੂ ਵਿੱਚ ਕੋਈ ਵਿਸ਼ੇਸ਼ ਜਾਂ ਜਾਦੂਈ ਜਾਂ ਪ੍ਰਾ-ਕੁਦਰਤੀ ਤੱਤ ਜਾਂ ਖੁਬੀਆਂ ਮੌਜੂਦ ਹਨ, ਜੋ ਕਿ ਸਾਬਤ ਨਾ ਕੀਤੀਆਂ ਜਾ ਸਕਣ। ਇਸੇ ਤਰ੍ਹਾਂ ਕੇਬਲ ਟੀਵੀ ਕਾਨੂੰਨ ਤਹਿਤ ਬਣਾਏ ਹੋਏ ਮਸ਼ਹੂਰੀ ਕੋਡ ਨੰਬਰ 7 [10] ਦਾ ਵਿਸੇਸ਼ ਜਿਕਰ ਕਰਦੇ ਹੋਏ ਦਰਜ ਕੀਤਾ ਕਿ ਪ੍ਰੋਗਰਾਮ ਤੇ ਮਸ਼ਹੂਰੀਆਂ ਵਿੱਚ ਸਪਸ਼ਟ ਵਖਰੇਵਾਂ ਰੱਖਿਆ ਜਾਵੇ ਜਿਵੇਂ ਪ੍ਰੋਗਰਾਮਾਂ ਦੇ ਪ੍ਰਸਾਰਣ ਦੌਰਾਨ ਟੀਵੀ ਦੀ ਸਕਰੀਨ ਦੀ ਹੇਠਲੀ ਪੱਟੀ ਕਿਸੇ ਵੀ ਮਸ਼ਹੂਰੀ ਲਈ ਨਹੀਂ ਵਰਤੀ ਜਾ ਸਕਦੀ, ਇਸੇ ਸੰਦਰਭ ਵਿੱਚ ਮਹਾਰਾਸ਼ਟਰ ਸੂਬੇ ਵਿੱਚ ਬਣਾਏ ਹੋਏ ਕਾਲਾ ਜਾਦੂ ਰੋਕੂ ਕਾਨੂੰਨ ਦਾ ਖੂਬ ਜਿਕਰ ਆਇਆ। ਵੈਸੇ ਕਾਲਾ ਜਾਦੂ ਰੋਕੂ ਕਾਨੂੰਨ ਅਜੇ ਮਹਾਰਾਸ਼ਟਰ ਸੂਬੇ ਵਿੱਚ ਹੀ ਬਣਿਆ ਹੈ ਬਾਕੀ ਦੇਸ਼ ਵਿੱਚ ਨਹੀਂ ਭਾਵੇਂ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਅੰਧਵਿਸਵਾਸ਼ ਰੋਕੂ ਕਾਨੂੰਨ ਬਣਾਉਣ ਵਾਸਤੇ ਇੱਕ ਖਰੜਾ ਤਿਆਰ ਕਰਕੇ ਪੰਜਾਬ ਦੇ ਸਾਰੇ ਵਿਧਾਇਕਾਂ ਨੂੰ ਦੋ ਵਾਰ ਸੌਂਪਿਆ ਜਾ ਚੁੱਕਾ ਹੈ ਜਿਸ ਨੂੰ ਪਾਸ ਕਰਨ ਵਾਸਤੇ ਪੰਜਾਬ ਵਿਧਾਨ ਸਭਾ ਦੇ ਸ਼ੈਸ਼ਨ ਵਿੱਚ ਪਹਿਲੀ ਵਾਰ ਮਿਤੀ: 22 ਮਾਰਚ, 2018 ਨੂੰ ਫਗਵਾੜਾ ਤੋਂ ਚੁਣੇ ਹੋਏ ਵਿਧਾਇਕ ਸੋਮ ਪ੍ਰਕਾਸ਼ ਜੀ ਦੀ ਪਹਿਲ ਕਦਮੀ ਤੇ ਕ੍ਰਮ ਨੰਬਰ 2 ਤੇ ਏਜੰਡਾ ਨੰਬਰ 192 ਅਤੇ ਉਸੇ ਦਿਨ ਕਾਦੀਆਂ ਤੋਂ ਚੁਣੇ ਹੋਏ

ਵਿਧਾਇਕ ਫਤਿਹਜੰਗ ਸਿੰਘ ਬਾਜਵਾ ਜੀ ਦੀ ਪਹਿਲ ਕਦਮੀ ਤ਼ਤੇ ਕ੍ਰਮ ਨੰਬਰ 7 ਤ਼ਤੇ ਏਜੰਡਾ ਨੰਬਰ 193 ਲੱਗੇ ਸੀ ਅਤੇ ਉਸ ਤੋਂ ਬਾਅਦ ਦੂਜੀ ਵਾਰ ਪੰਜਾਬ ਵਿਧਾਨ ਸਭਾ ਦੇ ਸ਼ੈਸ਼ਨ ਵਿੱਚ ਮਿਤੀ:14 ਫਰਵਰੀ, 2019 ਨੂੰ ਫਗਵਾੜਾ ਤੋਂ ਹੀ ਚੁਣੇ ਹੋਏ ਵਿਧਾਇਕ ਸੋਮ ਪ੍ਰਕਾਸ਼ ਜੀ ਦੀ ਪਹਿਲ ਕਦਮੀ ਤ਼ਤੇ ਕ੍ਰਮ ਨੰਬਰ 1 ਤ਼ਤੇ ਏਜੰਡਾ ਨੰਬਰ 228 ਲੱਗਿਆ ਸੀ ਜਿਨ੍ਹਾਂ ਉੱਪਰ ਵਿਧਾਨ ਸਭਾ ਵਿੱਚ ਚੱਲੀਆਂ ਬੜੀਆਂ ਭਖਵੀਂਆਂ ਬਹਿਸਾਂ ਕਰਕੇ ਸਦਨ ਯਾਨੀ ਵਿਧਾਨ-ਸਭਾ ਪੰਜਾਬ ਵੱਲੋਂ ਉਹ ਤਿੰਨੇ ਮਤੇ ਨੰਬਰ 192, 193 ਅਤੇ 228 ਨੂੰ ਇਨ੍ਹਾਂ ਸ਼ਬਦਾਂ ਵਿੱਚ ਪਾਸ ਕਰਕੇ ਕਾਨੂੰਨ ਬਣਾਉਣ ਲਈ ਪੰਜਾਬ ਸਰਕਾਰ ਪਾਸ ਦੋ ਵਾਰ ਭੇਜਿਆ ਗਿਆ ਹੈ, "**ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਪੰਜਾਬ ਵਿੱਚ ਵਧ ਰਹੇ ਅੰਧ-ਵਿਸਵਾਸ਼ ਅਤੇ ਵਹਿਮਾਂ-ਭਰਮਾਂ ਕਾਰਨ ਸਮਾਜ ਦੇ ਇੱਕ ਖਾਸ ਵਰਗ ਦੇ ਹੋ ਰਹੇ ਸ਼ੋਸ਼ਣ ਨੂੰ ਰੋਕਣ ਲਈ ਮਹਾਂਰਾਸ਼ਟਰ ਸਰਕਾਰ ਦੀ ਤਰ੍ਹਾਂ ਪੰਜਾਬ ਵਿੱਚ ਕਾਨੂੰਨ ਪਾਸ ਕੀਤਾ ਜਾਵੇ ਤਾਂ ਜੋ ਸਮਾਜ ਵਿੱਚ ਅਜਿਹੀਆਂ ਘਟਨਾਵਾਂ ਵਿਰੁੱਧ ਅਸਰਦਾਰ ਕਦਮ ਚੁੱਕੇ ਜਾਣ ਤ਼ਤ਼ਪ੍ਰੰਤੂ** ਅਜੇ ਤੱਕ ਇਹ ਕਾਨੂੰਨ ਬਣਾਉਣ ਵਾਲਾ ਮਾਮਲਾ ਵਿੱਚੇ ਹੀ ਅਟਕਿਆ ਪਿਆ ਹੈ।

ਚਲੋ ਆਪਾਂ ਆਪਣੀ ਗੱਲ ਉੱਥੇ ਹੀ ਲੈ ਕੇ ਆਈਏ ਜੋ ਔਰੰਗਾਬਾਦ ਦੀ ਅਦਾਲਤ ਵਿੱਚ ਹੋ ਰਹੀ ਸੁਣਵਾਈ ਸਬੰਧੀ ਚੱਲ ਰਹੀ ਸੀ। ਅਦਾਲਤ ਵੱਲੋਂ ਭਾਰਤੀ ਸੰਵਿਧਾਨ ਦੇ ਅਨੁਛੇਦ 51-ਏ ਦਾ ਕਾਫੀ ਵਿਸ਼ੇਸ਼ ਜ਼ਿਕਰ ਕੀਤਾ ਗਿਆ ਹੈ ਜਿਸ ਅਨੁਸਾਰ ਹਰੇਕ ਭਾਰਤੀ ਨਾਗਰਿਕ ਦੀ ਇਹ ਮੁੱਢਲੀ ਜ਼ਿੰਮੇਵਾਰੀ ਹੈ ਕਿ ਉਹ ਵਿਗਿਆਨਕ ਸੋਚ-ਸਮਝ, ਮਾਨਵਤਾ ਦੀ ਭਾਵਨਾ ਅਤੇ ਪੜਤਾਲ ਤੇ ਸੋਧ ਕਰਨ ਦੀ ਰੁਚੀ/ਭਾਵਨਾ ਨੂੰ ਵਿਕਸਤ ਕਰੇ।ਮਹਾਤਮਾ ਫੂਲੇ ਤੇ ਡਾ. ਅੰਬੇਦਕਰ ਹੋਰਾਂ ਦਾ ਜਿਕਰ ਸਮਾਜਿਕ ਬੁਰਾਈਆਂ ਖਤਮ ਕਰਨ ਤੇ ਅੰਧਵਿਸਵਾਸ਼ਾਂ ਖਿਲਾਫ਼ ਲੋਕਾਂ ਨੂੰ ਜਾਗਰੂਕ ਕਰਨ ਵਾਲੀਆਂ ਮਹਾਨ ਸਖਸ਼ੀਅਤਾਂ ਵਜੋਂ ਕੀਤਾ ਗਿਆ। ਅਦਾਲਤ ਵੱਲੋਂ ਕਿਹਾ ਗਿਆ ਕਿ ਦੇਸ਼ ਵਿੱਚ ਹਰ ਇੱਕ ਵਿਅਕਤੀ ਲਈ ਮੁੱਢਲੀ ਸਿੱਖਿਆ ਉਪਲਬਧ ਹੋਵੇ ਤਾਂ ਜੋ ਵਿਗਿਆਨਕ ਸੋਚ-ਸਮਝ ਅਤੇ ਪੜਤਾਲ ਤੇ ਸੋਧ ਕਰਨ ਦੀ ਆਦਤ ਵਿਕਸਤ ਹੋ ਸਕੇ, ਪਰ ਅਜੇ ਤੱਕ ਇਹ ਸੰਭਵ ਨਹੀਂ ਹੋਇਆ। ਅਦਾਲਤ ਨੂੰ ਇਸ ਗੱਲ ਤ਼ਤੇ ਵੀ ਬਹੁਤ ਅਫਸੋਸ ਮਹਿਸੂਸ ਹੋਇਆ ਕਿ ਅਜੇ ਵੀ ਪੜ੍ਹੇ-ਲਿਖੇ ਅਤੇ ਕਾਫੀ ਉੱਚ-ਸਿੱਖਿਆ ਪ੍ਰਾਪਤ ਲੋਕ ਮੰਤਰ-ਤੰਤਰ, ਕਾਲਾ ਜਾਦੂ ਅਤੇ ਅੰਧਵਿਸਵਾਸ਼ਾਂ ਵਿੱਚ ਫਸੇ ਹੋਏ ਹਨ, ਜਿਸ ਕਾਰਨ ਅਮੀਰ-ਗਰੀਬ, ਪੜ੍ਹੇ ਹੋਏ-ਅਨਪੜ੍ਹ ਅਦਿ ਸਭ ਤਰ੍ਹਾਂ ਦੇ ਲੋਕਾਂ ਦਾ ਯੰਤਰ, ਤੰਤਰ,ਗੰਡਾ, ਤਵੀਤ, ਕਵਚ, ਧੂਫ, ਆਦਿ ਚੀਜਾਂ ਵੇਚਣ ਲਈ ਮਹਾਰਾਸ਼ਟਰ ਵਰਗਿਆਂ ਅਜਿਹਿਆਂ ਸੂਬਿਆਂ ਵਿੱਚ ਵੀ ਸ਼ੋਸ਼ਣ ਕੀਤਾ ਜਾਂਦਾ ਹੈ ਜੋ ਸੂਬੇ ਆਪਣੇ ਆਪ ਨੂੰ ਵਿਕਾਸਸ਼ੀਲ ਸੂਬੇ ਹੋਣ ਦਾ ਦਾਅਵਾ ਕਰਦੇ ਹਨ, ਜਿੱਥੇ ਸਿੱਖਿਆ ਦੀ ਦਰ ਬਹੁਤ ਉੱਚੀ ਹੈ ਅਤੇ ਇਹ ਸੂਬੇ ਪੁਰਾਣੇ ਵੇਲਾ ਵਿਹਾ ਚੁੱਕੇ ਵਿਚਾਰਾਂ ਵਿੱਚ ਸੋਧ ਕਰਨ ਵਾਲੇ ਸੂਬਿਆਂ ਵਜੋਂ ਜਾਣੇ ਜਾਂਦੇ ਹਨ। ਇੱਥੇ ਕਾਲਾ ਜਾਦੂ ਰੋਕੂ ਕਾਨੂੰਨ ਦਾ ਬਣਾਇਆ ਜਾਣਾ ਵੀ ਇੱਕ ਵਿਕਾਸਸ਼ੀਲ ਸੋਚ ਦਾ ਹਿੱਸਾ ਹੈ ਤਾਂ ਜੋ ਅੰਧਵਿਸਵਾਸ਼ੀ ਕਾਰਵਾਈਆਂ ਦਾ ਖਾਤਮਾ ਕੀਤਾ ਜਾ ਸਕੇ।

ਬੰਬੇ ਹਾਈਕੋਰਟ ਦੇ ਔਰੰਗਾਬਾਦ ਸਥਿੱਤ ਦੋ ਜੱਜਾਂ ਮਿਸਟਰ ਜਸਟਿਸ ਐਮ.ਜੀ. ਸੇਵਲਿਕਰ ਅਤੇ ਮਿਸਟਰ ਜਸਟਿਸ ਟੀ. ਵੀ. ਨਾਲਾਵਡੇ ਦੇ ਬੈਂਚ ਵੱਲੋਂ ਲੰਬੀ ਅਤੇ ਵਿਸਥਾਰ ਵਿੱਚ ਕੀਤੀ ਗਈ ਸੁਣਵਾਈ ਉਪਰੰਤ ਆਪਣੇ ਫੈਸਲੇ ਮਿਤੀ: 05-01-2021 ਰਾਹੀਂ ਉਕਤ ਪਟੀਸ਼ਨ ਨੂੰ ਮੰਜ਼ੂਰ ਕਰਕੇ ਕਈ ਮੀਲ-ਪੱਥਰ ਵਰਗੇ ਨਿਰਣੇ ਕੀਤੇ। ਅਦਾਲਤ ਵੱਲੋਂ ਪਟੀਸ਼ਨ ਵਿੱਚ ਦਰਜ ਕੀਤੀਆਂ ਹੋਈਆਂ ਮਸ਼ਹੂਰੀਆਂ ਨੂੰ ਕੇਬਲ ਟੀਵੀ ਐਕਟ, ਕਾਲਾ ਜਾਦੂ ਰੋਕੂ ਕਾਨੂੰਨ 2013, ਮਹਾਰਾਸ਼ਟਰ ਦੇ ਅਘੋਰੀ ਕਾਰਵਾਈਆਂ ਤੇ ਮਨੁੱਖੀ ਬਲੀ ਰੋਕੂ ਕਾਨੂੰਨ ਅਨੁਸਾਰ ਗੈਰਕਾਨੂੰਨੀ ਐਲਾਨਿਆ ਗਿਆ।ਭਾਰਤ ਸਰਕਾਰ ਅਤੇ ਸੂਬਾ ਸਰਕਾਰ ਨੂੰ ਹਦਾਇਤਾਂ ਜਾਰੀ ਕੀਤੀਆਂ ਕਿ ਦੇਸ਼-ਪੱਧਰ ਤੇ ਸੂਬਾ-ਪੱਧਰੇ ਨਿਗਰਾਨੀ ਸੈੱਲ ਕਾਇਮ ਕਰਕੇ ਟੀ.ਵੀ. ਚੈਨਲਾਂ ਦੁਆਰਾ ਪ੍ਰਸਾਰਿਤ ਕੀਤੇ ਜਾਣ ਵਾਲੇ ਪ੍ਰੋਗਰਾਮਾਂ ਅਤੇ ਮਸ਼ਹੂਰੀਆਂ ਤ਼ਤੇ ਨਿਗਰਾਨੀ ਰੱਖੀ ਜਾਵੇ ਅਤੇ ਸਬੰਧਤ ਮਸ਼ਹੂਰੀ ਨੂੰ ਤੁਰੰਤ ਬੰਦ ਕਰਵਾਇਆ ਜਾਵੇ। ਇਸ ਗੱਲ ਨੂੰ ਵੀ ਯਕੀਨੀ ਬਣਾਇਆ ਜਾਵੇ ਕਿ ਕਾਲਾ ਜਾਦੂ ਰੋਕੂ ਕਾਨੂੰਨ ਯੋਗ ਢੰਗ ਨਾਲ ਲਾਗੂ ਹੋਵੇ। ਇਸ ਫੈਸਲੇ ਤੋਂ ਬਾਅਦ 30 ਦਿਨ ਦੇ ਅੰਦਰ-ਅੰਦਰ ਸਰਕਾਰ ਨੂੰ ਸਟੇਟਸ ਰਿਪੋਰਟ ਕਰਨ ਦੀ ਹਦਾਇਤ ਵੀ ਕੀਤੀ ਗਈ। ਪਾਠਕ ਸਹਿਬਾਨ ਜੇ ਚਾਹੁੰਣ ਤਾਂ ਮੁਕੰਮਲ ਜੱਜਮੈਂਟ ਦੀ ਕਾਪੀ ਲੇਖਕ ਤੋਂ ਵਟਸਐਪ ਰਾਹੀਂ ਮੰਗਵਾ ਸਕਦੇ ਹਨ।

ਸਾਰੀ ਗੱਲ-ਬਾਤ ਦਾ ਸਿੱਟਾ ਇਹ ਨਿਕਲਦਾ ਹੈ ਕਿ ਸਾਨੂੰ ਸਾਰਿਆਂ ਨੂੰ ਭਾਰਤੀ ਸੰਵਿਧਾਨ ਦੇ ਅਨੁਛੇਦ 51-ਏ ਅਨੁਸਾਰ ਵਿਗਿਆਨਕ ਸੋਚ-ਸਮਝ, ਮਾਨਵਤਾ ਦੀ ਭਾਵਨਾ ਅਤੇ ਪੜਤਾਲ ਤੇ ਸੋਧ ਕਰਨ ਦੀ ਰੁਚੀ/ਭਾਵਨਾ ਵਿਕਸਤ ਕਰਨੀ ਚਾਹੀਦੀ ਹੈ।ਕੋਈ ਵੀ ਕਾਨੂੰਨ ਜਿੰਨਾ ਮਰਜ਼ੀ ਸਖਤ ਜਾਂ ਢੁਕਵਾਂ ਹੋਵੇ ਓਦੋਂ ਤੱਕ ਲਾਗੂ ਨਹੀਂ ਹੁੰਦਾ ਜਦੋਂ ਤੱਕ ਪੀੜਤ ਵਿਅਕਤੀ ਵੱਲੋਂ ਪਹਿਲਕਦਮੀ ਨਾ ਕੀਤੀ ਜਾਵੇ। ਸੋ ਇੱਕ ਵਧੀਆ ਅਤੇ ਨਰੋਏ ਸਮਾਜ ਦੀ ਸਿਰਜਣਾ ਕਰਨ ਵਾਸਤੇ ਸਾਨੂੰ ਸਾਰਿਆਂ ਨੂੰ ਵੱਧ ਤੋਂ ਵੱਧ ਜਾਗਰੂਕ ਹੋਣ ਦੀ ਬਹੁਤ ਹੀ ਜ਼ਰੂਰਤ ਹੈ।

**97792 11000**

# ਰਾਸ਼ਟਰਵਾਦ ਦਾ ਖੌਫ਼ਨਾਕ ਮੰਜ਼ਰ

**ਸਿਧਾਰਥ**

### ਅਰੁੰਧਤੀ ਰਾਏ ਦੀ ਕਿਤਾਬ 'ਆਜ਼ਾਦੀ' ਬਾਰੇ ਚਰਚਾ

ਇਹ ਕਿਤਾਬ ਅਰੁੰਧਤੀ ਰਾਏ ਦੇ ਲਗਭਗ ਨੌ ਲੇਖਾਂ ਦਾ ਸੰਗ੍ਰਹਿ ਹੈ। ਇਹ ਲੇਖ ਸੰਨ 2018 ਤੋਂ 2020 ਦੇ ਵਿਚਕਾਰ ਲਿਖੇ ਗਏ ਹਨ। ਹਿੰਦੀ ਵਿਚ ਇਨ੍ਹਾਂ ਦਾ ਅਨੁਵਾਦ ਰੇਅਜੁਲ ਹੱਕ ਨੇ ਕੀਤਾ ਹੈ, ਅਤੇ ਪ੍ਰਕਾਸ਼ਨ ਰਾਜ ਕਮਲ ਪ੍ਰਕਾਸ਼ਨ ਨੇ। ਪੰਜਾਬੀ ਵਿਚ ਇਨ੍ਹਾਂ ਦਾ ਅਨੁਵਾਦ ਬੂਟਾ ਸਿੰਘ ਨੇ ਕੀਤਾ ਹੈ, ਅਤੇ ਪ੍ਰਕਾਸ਼ਨ ਬਾਬਾ ਬੂਝਾ ਸਿੰਘ ਪ੍ਰਕਾਸ਼ਨ, ਮਹਿਮੂਦਪੁਰ (ਸ਼ਹੀਦ ਭਗਤ ਸਿੰਘ ਨਗਰ) ਨੇ।

ਪੁਸਤਕ 'ਸਦਮਾ ਸਿਧਾਂਤਝ ਦੀ ਲੇਖਿਕਾ ਨੈਓਮੀ ਕਲਾਈਨ ਅਨੁਸਾਰ : 'ਸਾਡੇ ਸਮਿਆਂ ਦੇ ਸਭ ਤੋਂ ਮਹਾਨ ਲੇਖਕਾਂ ਵਿਚੋਂ ਇਕ ਹੈ – ਅਰੁੰਧਤੀ ਰਾਏ ਝ ਅਰੁੰਧਤੀ ਰਾਏ ਸਾਡੇ ਸਮਿਆਂ ਦੀ ਇੱਕ ਬੇਖੌਫ਼, ਬੇਬਾਕ ਅਤੇ ਬੁਲੰਦ ਆਵਾਜ਼ ਦਾ ਨਾਮ ਹੈ। ਉਹ ਹਰ ਤਰ੍ਹਾਂ ਦੀ ਲੁੱਟ, ਅਨਿਆ, ਧੱਕੇ ਖਿਲਾਫ਼ ਡਟਣ ਵਾਲੀ ਜ਼ਹੀਨ ਬੁੱਧੀਜੀਵੀ ਹੈ। 'ਰਾਸ਼ਟਰਵਾਦ ਦਾ ਖੌਫ਼ਨਾਕ ਮੰਜ਼ਰਝ ਸਿਰਲੇਖ ਅਧੀਨ ਹਿੰਦੀ ਦੇ ਪ੍ਰਸਿੱਧ ਆਲੋਚਕ ਸਿਧਾਰਥ ਵੱਲੋਂ ਅਰੁੰਧਤੀ ਰਾਏ ਦੀ ਨਵ-ਪ੍ਰਕਾਸ਼ਿਤ ਪੁਸਤਕ 'ਆਜ਼ਾਦੀਝ ਬਾਰੇ ਕੀਤੀ ਚਰਚਾ ਅਸੀਂ 'ਤਰਕਸ਼ੀਲਝ ਦੇ ਪਾਠਕਾਂ ਦੇ ਰੂ-ਬ-ਰੂ ਕਰ ਰਹੇ ਹਾਂ। — ਸੰਪਾਦਕ

---

ਅਰੁੰਧਤੀ ਰਾਏ ਭਾਰਤ ਦੇ ਉਹਨਾਂ ਚੰਦ ਲੇਖਕਾਂ ਵਿਚੋਂ ਹੈ, ਜਿਹਨਾਂ ਨੇ ਸਮਕਾਲੀ ਭਾਰਤ ਦੀ ਨਬਜ਼ ਝਤੇ ਉਂਗਲੀ ਰੱਖੀ ਹੈ ਅਤੇ ਉਹ ਭਾਰਤ ਦੀ ਹਰ ਧੜਕਨ ਨੂੰ ਕੰਨ ਲਗਾ ਕੇ ਸੁਣਦੀ ਹੈ। ਉਸ ਨੂੰ ਪੇਸ਼ ਕਰਨ ਦੀ ਕੋਸ਼ਿਸ਼ ਕਰਦੀ ਹੈ। ਅੱਜ ਦਾ ਭਾਰਤ ਉਸ ਦੇ ਅੰਦਰ ਇੱਕ ਖ਼ੌਫ ਪੈਦਾ ਕਰਦਾ ਹੈ ਅਤੇ ਭਾਰਤ ਦੇ ਭਵਿੱਖ ਨੂੰ ਲੈ ਕੇ ਡੂੰਘੀ ਚਿੰਤਾ ਵੀ। ਇਸ ਖ਼ੌਫ ਅਤੇ ਚਿੰਤਾ ਨੂੰ ਉਸਦੀ ਨਵ-ਪ੍ਰਕਾਸ਼ਿਤ ਕਿਤਾਬ 'ਆਜ਼ਾਦੀਝ ਵਿਚ ਮਹਿਸੂਸ ਕੀਤਾ ਜਾ ਸਕਦਾ ਹੈ। ਇਹ ਖ਼ੌਫ ਹਿੰਦੂ ਰਾਸ਼ਟਰਵਾਦ ਦਾ ਖ਼ੌਫ ਹੈ ਜਿਸਦਾ ਛੱਡਿਆਂ ਅੱਥਰਾ ਘੋੜਾ ਆਜ਼ਾਦੀ ਤੋਂ ਬਾਅਦ ਦੇ ਭਾਰਤ ਦੀਆਂ ਜਿੰਨੀਆਂ ਵੀ ਅਤੇ ਜਿਹੋ ਜਿਹੋ ਜਿਹੀਆਂ ਵੀ ਸਕਾਰਾਤਮਕ ਪ੍ਰਾਪਤੀਆਂ ਸਨ, ਉਨ੍ਹਾਂ ਨੂੰ ਰੌਂਦਦਾ ਹੋਇਆ ਅੱਗੇ ਵਧ ਰਿਹਾ ਹੈ। ਜੋ ਕੋਈ ਵੀ ਉਸ ਦੀ ਲਗਾਮ ਝਤੇ ਹੱਥ ਧਰਨ ਦੀ ਕੋਸ਼ਿਸ਼ ਕਰਦਾ ਹੈ, ਕਿਸੇ ਤਰ੍ਹਾਂ ਉਸ ਦੇ ਰਾਹ ਵਿਚ ਰੁਕਾਵਟ ਬਣਦਾ ਹੈ, ਉਸ ਝਤੇ ਘੋੜੇ ਦੇ ਪਿੱਛੇ-ਪਿੱਛੇ ਚੱਲ ਰਹੀ ਹਮਲਾਵਾਰ ਫੌਜ ਹਮਲਾ ਬੋਲ ਦਿੰਦੀ ਹੈ ਅਤੇ ਉਸ ਨੂੰ ਕੁਚਲ ਸੁੱਟਦੀ ਹੈ।




ਹੁਣ ਇਸ ਸੈਨਾ ਵਿਚ ਸੰਘ ਅਤੇ ਉਸਦੇ ਸੈਂਕੜੇ ਸੰਗਠਨਾਂ ਦੇ ਨਾਲ ਭਾਰਤੀ ਰਾਜ ਦੀ ਕਰੀਬ-ਕਰੀਬ ਪੂਰੀ ਮਸ਼ੀਨਰੀ ਸ਼ਾਮਲ ਹੋ ਗਈ ਹੈ। ਪੁਲਿਸ ਤਾਂ ਸੰਘ ਲਈ, ਰਾਜ-ਪੋਸ਼ਿਤ ਹਥਿਆਰਬੰਦ ਸੰਗਠਿਤ ਗਿਰੋਹ ਵਾਂਗ ਉਨ੍ਹਾਂ ਰਾਜਾਂ ਵਿਚ ਕੰਮ ਕਰ ਰਹੀ ਹੈ, ਜਿੱਥੇ ਭਾਜਪਾ ਦੀਆਂ ਸਰਕਾਰਾਂ ਹਨ। ਜਿਸਦੀ ਸਭ ਤੋਂ ਜਿਉਂਦੀ ਜਾਗਦੀ ਉਦਾਹਰਣ ਉੱਤਰ ਪ੍ਰਦੇਸ਼ ਹੈ। ਪੁਲਿਸ ਤਾਂ ਕੀ, ਹੁਣ ਭਾਰਤੀ ਫ਼ੌਜ ਝਤੇ ਵੀ ਸੰਘ ਦੀ ਕਾਲੀ ਛਾਂ ਪੈ ਗਈ ਹੈ। ਕੇਂਦਰੀ ਏਜੰਸੀਆਂ ਸੰਘ ਦੇ ਵਿਸਥਾਰਤ ਹੱਥ ਪੈਰ ਬਣ ਗਈਆਂ ਹਨ ਅਤੇ ਕਾਰਪੋਰੇਟ ਪੋਸ਼ਿਤ ਮੀਡੀਆ ਉਹਨਾਂ ਦੇ ਵਿਚਾਰਾਂ ਦੇ ਪ੍ਰਚਾਰ-ਪ੍ਰਸਾਰ ਦਾ ਹਮਲਾਵਰ ਸੰਦ। ਹਰ ਉਹ ਵਿਅਕਤੀ ਅਤੇ ਸੰਗਠਨ ਸੰਘ ਦੇ ਨਿਸ਼ਾਨੇ ਝਤੇ ਹੈ ਜੋ 'ਵਿਸ਼ਵ ਜਿੱਤਝ ਲਈ ਨਿਕਲੇ ਇਸ ਘੋੜੇ ਦੇ ਰਾਹ ਵਿਚ ਕਿਸੇ ਤਰ੍ਹਾਂ ਰੁਕਾਵਟ ਬਣਦਾ ਹੈ। ਇਸ ਘੋੜੇ ਦੀ ਲਗਾਮ ਆਰ.ਐਸ.ਐਸ. ਦੇ ਹੱਥ ਹੈ।

ਆਰ.ਐਸ.ਐਸ. ਦੱਸਦਾ ਹੈ – ਦੇਸ਼ ਭਰ ਵਿਚ ਉਸਦੀਆਂ 57000 ਹਜ਼ਾਰ ਸ਼ਾਖਾਵਾਂ ਹਨ ਅਤੇ ਛੇ ਲੱਖ ਤੋਂ ਵੱਧ ਸਵੈ-ਸੇਵਕਾਂ ਦਾ ਇੱਕ ਹਥਿਆਰਬੰਦ, ਸਮਰਪਤ ਮਿਲਿਸ਼ਿਆ। ਇਹ ਸਕੂਲ ਚਲਾਉਂਦਾ ਹੈ ਜਿਸ ਵਿਚ ਲੱਖਾਂ ਵਿਦਿਆਰਥੀ ਪੜ੍ਹਦੇ ਹਨ। ਇਸਦੇ ਆਪਣੇ ਮੈਡੀਕਲ ਮਿਸ਼ਨ, ਮਜ਼ਦੂਰ ਸੰਘ, ਕਿਸਾਨ ਸੰਗਠਨ, ਔਰਤ-ਸਮੂਹ, ਵਿਦਿਆਰਥੀ ਜਥੇਬੰਦੀਆਂ ਅਤੇ ਮੀਡੀਆ ਆਦਿ ਹਨ।

ਹੁਣੇ ਇਸ ਨੇ ਐਲਾਨ ਕੀਤਾ ਹੈ ਕਿ ਉਹ ਭਾਰਤੀ ਫੌਜ ਵਿਚ ਭਰਤੀ ਹੋਣ ਦੀ ਟਰੇਨਿੰਗ ਦੇਣ ਲਈ ਇੱਕ ਟਰੇਨਿੰਗ ਸਕੂਲ ਖੋਲ੍ਹ ਰਿਹਾ ਹੈ। ਇਸ ਦੇ ਭਗਵੇਂ ਝੰਡੇ ਥੱਲੇ ਹਮਲਾਵਰ ਦੱਖਣ-ਪੱਖੀ ਸੰਗਠਨਾਂ ਦਾ ਇਕ ਭਰਾ-ਪੂਰਾ ਕੁਨਬਾ ਫਲਿਆ-ਫੁਲਿਆ ਹੈ, ਜਿਸ ਨੂੰ ਸੰਘ ਪਰਿਵਾਰ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਸੰਗਠਿਤ ਗਿਰੋਹ ਦੇ ਥੱਲੇ ਆਰ.ਐਸ.ਐਸ. ਨੇ ਜਨਤਾ ਦੇ ਇੱਕ ਹਿੱਸੇ ਨੂੰ ਵੀ ਆਪਣੀ ਹਮਲਾਵਰ ਲੰਪਟ ਸੈਨਾ ਵਿਚ ਤਬਦੀਲ ਕਰ ਲਿਆ ਹੈ। ਜੋ ਕਿਤੇ ਵੀ, ਕਦੇ ਵੀ ਅਤੇ ਕਿਸੇ ਨਾਮ ਤੇ ਵੀ ਮੁਸਲਮਾਨਾਂ ਨੂੰ ਆਪਣਾ ਨਿਸ਼ਾਨਾ ਬਣਾ ਸਕਦੀ ਹੈ, ਉਹਨਾਂ ਦਾ ਸਮੂਹਕ ਕਤਲੇਆਮ ਕਰ ਸਕਦੀ ਹੈ ਜਿਸਦੀ ਹੁਣੇ ਉਦਾਹਰਣ ਦਿੱਲੀ ਵਿਚ ਵੇਖੀ ਜਾ ਸਕਦੀ ਹੈ।

ਸੰਘ ਦੀ ਸੈਨਾ ਦਾ ਸ਼ਿਕਾਰ ਗਾਹੇ-ਬਗਾਹੇ ਮੁਸਲਮਾਨਾਂ ਦੇ ਨਾਲ ਦਲਿਤ ਅਤੇ ਆਦਿਵਾਸੀ ਵੀ ਹੁੰਦੇ ਰਹਿੰਦੇ ਹਨ। ਇਹ ਲੰਪਟ ਸੈਨਾ ਹਰ ਉਸ ਵਿਅਕਤੀ ਤੇ ਝਪਟਦੀ ਹੈ ਜੋ ਸੰਘ ਪਰਿਵਾਰ ਦੇ ਮਾਪਦੰਡਾਂ ਤੇ ਦੇਸ਼ ਭਗਤ ਨਹੀਂ ਹੈ, ਭਾਵ ਦੇਸ਼ ਧ੍ਰੋਹੀ ਹੈ। ਸੰਘ ਪਰਿਵਾਰ ਦੇ ਦੇਸ਼ ਧ੍ਰੋਹੀ ਦੀ ਪਰਿਭਾਸ਼ਾ ਦਾ ਦਾਇਰਾ ਵਧਦਾ ਜਾ ਰਿਹਾ ਹੈ। ਹੁਣ ਜਿਸ ਵਿਚ ਮੁਸਲਮਾਨਾਂ, ਇਸਾਈਆਂ, ਤਰਕਸ਼ੀਲਾਂ ਅਤੇ ਖੱਬੇ-ਪੱਖੀਆਂ ਦੇ ਨਾਲ ਉਹ ਲੋਕ ਵੀ ਸ਼ਾਮਲ ਹੋ ਗਏ ਹਨ ਜੋ ਕਿਸੇ ਵੀ ਤਰ੍ਹਾਂ, ਜਾਂ ਕਿਸੇ ਵੀ ਕਾਰਣ ਸੰਘ-ਭਾਜਪਾ ਨਾਲ ਸਹਿਮਤ ਨਹੀਂ ਹਨ। ਇਸ ਦਾਇਰੇ ਵਿਚ ਉਹਨਾਂ ਲੋਕਾਂ ਨੂੰ ਵੀ ਸ਼ਾਮਲ ਕੀਤਾ ਜਾ ਰਿਹਾ ਹੈ ਜੋ ਭਾਜਪਾ ਨੂੰ ਵੋਟ ਨਹੀਂ ਦਿੰਦੇ।

2014 ਵਿਚ ਨਰੇਂਦ੍ਰ ਮੋਦੀ ਦੀ ਅਗਵਾਈ ਵਿਚ ਕੇਂਦਰ ਵਿਚ ਭਾਜਪਾ ਦੇ ਪੂਰਨ ਬਹੁਮਤ ਅਤੇ 2019 ਵਿਚ ਉਹਨਾਂ ਦੀ 'ਪ੍ਰਚੰਡ' ਬਹੁਮਤ ਨਾਲ ਵਾਪਸੀ ਨਾਲ ਭਾਰਤੀ ਰਾਜ ਦੀਆਂ ਸਾਰੀਆਂ ਸੰਸਥਾਵਾਂ ਤੇ ਸੰਘ ਪਰਿਵਾਰ ਦਾ ਸ਼ਿਕੰਜਾ ਕਸਦਾ ਜਾ ਰਿਹਾ ਹੈ ਅਤੇ ਰਾਜ ਮਸ਼ੀਨਰੀ ਸੰਘ ਦੇ ਸੰਦ ਦੇ ਰੂਪ ਵਿਚ ਕੰਮ ਕਰ ਰਹੀ ਹੈ। ਆਜ਼ਾਦੀ ਨਾਲ ਸਾਹ ਲੈਣ ਦੇ ਜ਼ਰੂਰੀ ਸਾਰੇ ਸਪੇਸ ਬੰਦ ਕੀਤੇ ਜਾ ਰਹੇ ਹਨ।

ਅਰੁੰਧਤੀ ਰਾਏ ਹਿੰਦੂ ਰਾਸ਼ਟਰਵਾਦ ਜਾਂ ਫਾਸ਼ੀਵਾਦ ਦੀਆਂ ਜੜ੍ਹਾਂ ਦੀ ਭਾਲ ਯੂਰਪੀ ਫਾਸ਼ੀਵਾਦ ਵਿਚੋਂ ਹੀ ਨਹੀਂ ਕਰਦੀ, ਭਾਵੇਂ ਕਿ ਉਸ ਨੂੰ ਪ੍ਰੇਰਨਾ ਅਤੇ ਉਤਸ਼ਾਹ ਹਿਟਲਰ ਅਤੇ ਮੁਸੋਲਿਨੀ ਤੋਂ ਮਿਲਿਆ ਹੋਵੇ ਅਤੇ ਉਹ ਹਿਟਲਰ ਨੂੰ ਆਪਣੇ ਪ੍ਰੇਰਨਾ-ਪੁਰਸ਼ ਵਾਂਗ ਯਾਦ ਕਰਦੇ ਹੋਣ, ਉਸ ਦਾ ਮੰਨਣਾ ਹੈ ਕਿ ਹਿੰਦੂ ਰਾਸ਼ਟਰਵਾਦ ਦੀਆਂ ਜੜ੍ਹਾਂ ਭਾਰਤੀ ਵਰਣ ਪ੍ਰਬੰਧ-ਜਾਤੀ ਪ੍ਰਬੰਧ ਵਿੱਚ ਵੀ ਹਨ। ਉਸ ਅਨੁਸਾਰ ਅੱਜ ਵੀ ਜਾਤ ਭਾਰਤੀ ਸਮਾਜ ਦੇ ਕਰੀਬ ਹਰ ਪਹਿਲੂ ਨੂੰ ਚਲਾਉਣ ਵਾਲਾ ਇੰਜਣ ਹੈ।

ਅਰੁੰਧਤੀ ਰਾਏ ਆਪਣੀ ਇਸ ਕਿਤਾਬ ਵਿਚ ਸ਼ਿੱਦਤ ਨਾਲ ਮਹਿਸੂਸ ਕਰਦੀ ਹੈ ਕਿ ਹਿੰਦੂ ਰਾਸ਼ਟਰਵਾਦ ਜਾਂ ਫਾਸ਼ੀਵਾਦ ਦੇ ਰਥ ਦੇ ਦੋ ਪਹੀਏ ਹਨ- ਇੱਕ ਪਹੀਆ ਧਾਰਮਿਕ ਕੱਟੜ ਪੰਥ ਹੈ, ਦੂਜਾ ਪਹੀਆ ਬੇਲਗਾਮ ਮੁਕਤ ਬਾਜ਼ਾਰ ਦਾ ਕੱਟੜ ਪੰਥ। ਇਹਨਾਂ ਦਾ ਗੱਠਜੋੜ ਨੱਬੇ ਦੇ ਦਹਾਕੇ ਵਿਚ ਹੋ ਗਿਆ ਸੀ। ਇਸ ਸੰਦਰਭ ਵਿਚ ਉਹ ਲਿਖਦੇ ਹਨ- "ਨਵ-ਉਦਾਰਵਾਦੀ ਆਰਥਿਕ 'ਮਸੀਹੇ' ਅਤੇ ਹਿੰਦੂ ਰਾਸ਼ਟਰਵਾਦ ਇੱਕ ਹੀ ਰਥ ਤੇ ਸਵਾਰ ਹੋ ਕੇ ਪਿੰਡਾਂ-ਕਸਬਿਆਂ ਵਿਚ ਪਹੁੰਚਣ ਲੱਗੇ, ਇਹਨਾਂ ਰਥਾਂ ਨਾਲ ਜੁੜੇ ਦਹਿਕਦੇ ਹੋਏ ਭਗਵੇਂ ਘੋੜਿਆਂ ਤੇ ਚਿੱਤੀਆਂ ਦੀ ਥਾਂ ਡਾਲਰਾਂ ਦੇ ਨਿਸ਼ਾਨ ਸਨ ੜੜ

ਹਿੰਦੂ ਰਾਸ਼ਟਰਵਾਦ ਅਤੇ ਬੇਲਗਾਮ ਮੁਕਤ ਬਾਜ਼ਾਰ ਦਾ ਇਹ ਗਠਜੋੜ ਉਨ੍ਹਾਂ ਸਭ ਨੂੰ ਰੌਂਦ ਰਿਹਾ ਹੈ ਜੋ ਉਸਦੇ ਰਾਹ ਵਿਚ ਰੁਕਾਵਟ ਬਣਦੇ ਹਨ। ਦੋਵੇਂ ਇੱਕ ਦੂਜੇ ਦੀ ਲੋੜ ਹਨ। ਦੋਵੇਂ ਇੱਕ-ਦੂਸਰੇ ਨੂੰ ਖਾਦ-ਪਾਣੀ ਮੁਹੱਈਆ ਕਰਵਾ ਰਹੇ ਹਨ। ਨਵ-ਉਦਾਰਵਾਦ ਦੇ ਆਰਥਿਕ 'ਮਸੀਹੇ' ਹਿੰਦੂ ਰਾਸ਼ਟਰਵਾਦ ਨੂੰ ਪੂਰੇ ਨਾਖੂਨਾਂ ਅਤੇ ਦੰਦਾਂ ਨਾਲ ਭਾਰਤ ਵਿਚ ਛਾ ਜਾਣ ਲਈ ਬੇਥਾਹ ਧਨ ਮੁਹੱਈਆ ਕਰਵਾ ਰਹੇ ਹਨ ਅਤੇ ਉਹਨਾਂ ਨੇ ਆਪਣੀ ਪ੍ਰਚਾਰ ਮਸ਼ੀਨਰੀ (ਮੀਡੀਆ) ਨੂੰ ਸੰਘ ਦੇ ਹਵਾਲੇ ਕਰ ਦਿੱਤਾ। ਇਸਦੇ ਬਦਲੇ ਵਿਚ ਸੰਘ-ਭਾਜਪਾ ਨੇ ਕਾਰਪੋਰੇਟ ਘਰਾਣਿਆਂ ਨੂੰ ਮੁਨਾਫ਼ੇ ਅਤੇ ਲੁੱਟ ਲਈ ਖੁੱਲਾ ਛੱਡ ਦਿੱਤਾ ਹੈ। ਇੱਕ ਪਾਸੇ ਜਿੱਥੇ ਸੰਘ ਭਾਰਤ ਦੇ ਸਮਾਜਿਕ ਤਾਣੇ-ਬਾਣੇ ਨੂੰ ਨਫ਼ਰਤ ਫੈਲਾਉਣ ਲਈ ਦਰੜ ਰਿਹਾ ਹੈ ਅਤੇ ਨਫ਼ਰਤ ਨੂੰ ਸਮਾਜਿਕ ਜੀਵਨ ਦਾ ਮੂਲ ਤੱਤ ਬਣਾ ਰਿਹਾ ਹੈ, ਉੱਥੇ ਕਾਰਪੋਰੇਟ ਨਦੀਆਂ, ਪਹਾੜਾਂ, ਜੰਗਲਾਂ ਅਤੇ ਹਰੇ ਭਰੇ ਮੈਦਾਨਾਂ ਨੂੰ ਉਜਾੜ ਕੇ ਅਤੇ ਕਿਰਤੀਆਂ ਦੀ ਮਿਹਨਤ ਨੂੰ ਲੁੱਟ ਕੇ ਬੇਤਹਾਸ਼ਾ ਮੁਨਾਫ਼ਾ ਬਟੋਰ ਰਿਹਾ ਹੈ।

ਅਰੁੰਧਤੀ ਰਾਏ ਦੇ ਲੇਖਾਂ ਦੇ ਇਸ ਸੰਗ੍ਰਹਿ ਵਿਚ ਕਸ਼ਮੀਰ ਅਤੇ ਕਸ਼ਮੀਰੀ ਜਨਤਾ ਨੂੰ ਵੀ ਥਾਂ ਦਿੱਤੀ ਗਈ ਹੈ ਜੋ ਹਿੰਦੂ ਰਾਸ਼ਟਰਵਾਦ ਦੇ ਬੂਟਾਂ ਥੱਲੇ ਕਰਾਹ ਰਹੀ ਹੈ। ਉਸ ਨੂੰ ਉਫ਼ ਕਹਿਣ ਦੀ ਵੀ ਆਗਿਆ ਨਹੀਂ। ਉਹ ਆਖਦੇ ਹਨ : ਅੱਜ ਦੀ ਤਾਰੀਖ ਵਿਚ ਕਸ਼ਮੀਰ ਵਾਦੀ ਦੇ ਸੱਤਰ ਲੱਖ ਲੋਕ ਇੱਕ ਡਿਜੀਟਲ ਘੇਰਾਬੰਦੀ ਅਤੇ ਦੁਨੀਆਂ ਦੇ ਸਭ ਤੋਂ ਸੰਘਣੇ ਫੌਜੀ ਕਬਜ਼ੇ ਵਿਚ ਕੈਦ ਹਨ। ਕਸ਼ਮੀਰ ਜਿਉਂਦੀਆਂ ਲਾਸ਼ਾਂ ਦੀ ਸਰਜਮੀਨ ਬਣ ਗਿਆ ਹੈ। ਕਬਰਾਂ ਹੀ ਕਬਰਾਂ... ਚਾਰੇ ਪਾਸੇ ਕਬਰਾਂ। ਅਰੁੰਧਤੀ ਰਾਏ ਕਸ਼ਮੀਰ ਨੂੰ ਭਾਰਤ ਦੀ ਇੱਕ ਬਸਤੀ ਦੇ ਰੂਪ ਵਿਚ ਵੇਖਦੀ ਹੈ ਅਤੇ ਕਸ਼ਮੀਰੀਆਂ ਦੇ ਸੰਘਰਸ਼ ਨੂੰ ਇੱਕ ਗੁਲਾਮ ਕੌਮ ਦੀ ਆਜ਼ਾਦੀ ਦੀ ਲੜਾਈ ਦੇ ਰੂਪ ਵਿਚ ਚਿੰਨ੍ਹਤ

*...ਬਾਕੀ ਪੰਨਾ 18 'ਤੇ*

# ਕੀ ਬੁਢਾਪਾ ਇੱਕ ਬਿਮਾਰੀ ਹੈ



**ਡਾ. ਸੁਰੇਸ਼ ਰਤਨ**

*(ਡਾਕਟਰ ਸੁਰੇਸ਼ ਰਤਨ ਇਕ ਜੀਵ-ਵਿਗਿਆਨੀ ਹਨ ਜੋ ਮਨੁੱਖੀ ਉਮਰ ਤੇ ਬੁਢਾਪੇ ਬਾਰੇ ਆਪਣੀਆਂ ਵਿਗਿਆਨਕ ਖੋਜਾਂ ਕਰਕੇ ਸੰਸਾਰ ਪ੍ਰਸਿੱਧ ਹਨ। ਉਹ ਅੱਜ ਕੱਲ੍ਹ ਡੈਨਮਾਰਕ ਵਿਖੇ ਰਹਿ ਰਹੇ ਹਨ। ਇਹ ਲੇਖ ਉਨ੍ਹਾਂ ਦੇ ਕਰੋਨਾ ਵਾਇਰਸ ਕਰਕੇ ਲੌਕ-ਡਾਊਨ ਦਰਮਿਆਨ, ਅਪ੍ਰੈਲ-ਮਈ 2020 ਵਿੱਚ ਕੀਤੀ ਹੋਈ ਇਕ ਅਠੱਤੀ ਗੱਲਾਂ ਬਾਤਾਂ ਦੀ ਫੇਸਬੁੱਕ ਦੀ ਲੜੀ ਜੋ ਯੂ-ਟਿਊਬ ਤ਼ਤੇ ਵੀ ਸੁਣੀ ਜਾ ਸਕਦੀ ਹੈ, ਦਾ ਲਿਖਤੀ ਰੁਪਾਂਤਰਣ ਹੈ, ਜਿਸਨੂੰ ਅਸੀਂ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ। ਇਸ ਵਾਰ ਪੇਸ਼ ਹੈ ਲੜੀ ਨੰਬਰ 10 ਤੇ 11)*

ਆਪਣੀਆਂ ਪਹਿਲੀਆਂ ਗੱਲਬਾਤ ਲੜੀਆਂ ਵਿੱਚ ਮੈਂ ਇਹ ਗੱਲ ਕਹੀ ਸੀ ਕਿ ਬੁੱਢੇ ਹੋਣ ਨਾਲ ਸਾਨੂੰ ਕੰਮਾਂ-ਕਾਰਾਂ ਦੀ ਜਿੰਮੇਵਾਰੀ ਤੋਂ ਮੁਕਤੀ ਤੇ ਕੁੱਝ ਮਨਭਾਉਂਦਾ ਕਰਨ ਦੀ ਆਜ਼ਾਦੀ ਮਿਲ ਜਾਣ ਦਾ ਲਾਭ ਜਰੂਰ ਹੁੰਦਾ ਹੈ। ਪਰ ਬਾਅਦ ਵਿੱਚ ਮੈਨੂੰ ਕਈ ਸਰੋਤਿਆਂ ਅਤੇ ਵਾਕਫਾਂ ਸਵਾਲ ਕੀਤਾ- ਤੁਸੀਂ ਬੁਢਾਪੇ ਵਿੱਚ ਆਜ਼ਾਦੀ ਦੀ ਜੋ ਗੱਲ ਕੀਤੀ ਹੈ, ਕੀ ਇਹ ਆਜ਼ਾਦੀ ਸੱਚੀਮੁੱਚੀ ਦੀ ਆਜਾਦੀ ਹੁੰਦੀ ਹੈ ਜਾਂ ਇਹ ਖੁਸ਼ਫ਼ਹਿਮੀ ਹੈ। ਮੈਂ ਇਹ ਵੀ ਜਾਨਣ ਦੀ ਕੋਸ਼ਿਸ ਕੀਤੀ ਹੈ ਕਿ ਕੀ ਬੁਢਾਪੇ ਵਿਚ ਕਿਸੇ ਮਨੁੱਖ ਨੂੰ ਮਾਨਣਯੋਗ ਆਜ਼ਾਦੀ ਮਿਲਦੀ ਵੀ ਹੈ ਕਿ ਨਹੀਂ? ਕੀ ਇਹ ਆਜ਼ਾਦੀ ਸਮਾਜਿਕ ਬੰਦਸਾਂ ਜਾਂ ਘਰੇਲੂ ਤਾਣੇ ਬਾਣੇ ਵਿਚ ਦਮ ਤੋੜ ਕੇ ਤਾਂ ਨਹੀਂ ਰਹਿ ਜਾਂਦੀ?

ਅਸਲ ਵਿਚ ਆਜ਼ਾਦੀ ਇੱਕ ਬੜਾ ਵੱਡਾ ਸਬਦ ਹੈ। ਹੈ ਤਾਂ ਆਜ਼ਾਦੀ ਸਾਡਾ ਜਨਮਸਿੱਧ ਅਧਿਕਾਰ ਪਰ ਆਜਾਦੀ ਮਾਨਣ ਲਈ ਸਾਨੂੰ ਆਪਸੀ ਸਮਝੌਤੇ ਕਰਨੇ ਪੈਂਦੇ ਹਨ। ਸਾਨੂੰ ਕੁੱਝ ਸਮਾਜਿਕ ਅਤੇ ਸਭਿਆਚਾਰਕ ਸੀਮਾਵਾਂ ਵਿੱਚ ਰਹਿਣਾ ਪੈਂਦਾ ਹੈ। ਅਮਰੀਕਾ ਵਿੱਚ ਲਾਇਆ ਲੌਕਡਾਊਨ ਉਥੋਂ ਦੇ ਲੋਕਾਂ ਨੂੰ ਘੁੰਮਣ ਫਿਰਣ ਦੀ ਆਜ਼ਾਦੀ ਖੋਹ ਲੈਣ ਵਾਂਗ ਜਾਪਿਆ। ਉੱਥੇ ਏਕੇ-47 ਵਰਗਾ ਹਥਿਆਰ ਰੱਖ ਲੈਣ ਦੀ ਆਜ਼ਾਦੀ ਹੈ, ਜੋ ਇੱਕ ਤਰ੍ਹਾਂ ਨਾਲ ਮਰਨ ਤੇ ਮਾਰਣ ਦੀ ਆਜ਼ਾਦੀ ਦੀ ਸਨਕ ਹੀ ਲਗਦੀ ਹੈ। ਮੈ ਖੁਦ ਬੁਢੇਪੇ ਵਿੱਚ ਮਾਨਸਿਕ ਤੌਰ ਤੇ ਕਾਫੀ ਅਜ਼ਾਦੀ ਅਤੇ ਰਾਹਤ ਮਹਿਸੂਸ ਕਰਦਾ ਹਾਂ। ਹੋ ਸਕਦਾ ਹੈ, ਇਸ ਕਰਕੇ ਕਿ ਮੇਰੇ ਮਨ ਤ਼ਤੇ ਕੋਈ ਆਰਥਿਕ ਬੋਝ ਨਹੀਂ ਹੈ। ਇਸ ਦੇਸ਼ ਦਾ ਸਭਿਆਚਾਰ ਵੀ ਹੈ ਕਿ ਬੱਚੇ, ਰਿਸਤੇਦਾਰ ਜਾਂ ਗਵਾਂਢੀ, ਮੇਰੇ ਕਿਸੇ ਕੰਮ ਵਿੱਚ ਦਖਲ ਨਹੀਂ ਦਿੰਦੇ। ਸਮਾਜਿਕ ਜਾਂ ਸਭਿਆਚਾਰਕ ਦਖਲ ਮੇਰੀ ਜ਼ਿੰਦਗੀ ਵਿੱਚ ਨਹੀਂ ਹੈ।ਮਨ ਮਰਜੀ ਨਾਲ ਆਪਣੇ ਸੌਂਕ ਨਾਲ, ਖੋਜ ਕਾਰਜ ਨਾਲ ਜੁੜੇ ਰਹੀਦਾ ਹੈ। ਪਰ ਭਾਰਤ ਵਿੱਚ ਮੈ ਅਜੇਹੇ ਲੋਕਾਂ ਨੂੰ ਜਾਣਦਾ ਹਾਂ, ਜਿਨ੍ਹਾਂ ਦੇ ਘਰਾਂ ਵਿੱਚ ਬਜੁਰਗ ਬੇਵਸੀ ਅਤੇ ਲਾਚਾਰੀ ਦੀ ਜ਼ਿੰਦਗੀ ਕੱਟ ਰਹੇ ਹਨ। ਉਨ੍ਹਾਂ ਦਾ ਘਰੇ ਵੀ ਸਤਿਕਾਰ ਨਹੀਂ। ਉਹ ਆਜਾਦੀ ਨਾਲ ਕੁੱਝ ਖਾ, ਪੀ, ਪਹਿਨ ਨਹੀਂ ਸਕਦੇ। ਆਜ਼ਾਦੀ ਨਾਲ ਮਨ ਦੀ ਗੱਲ ਨਹੀਂ ਬੋਲ ਸਕਦੇ। ਮਨ ਭਾਉਂਦੀ ਜਗ੍ਹਾ ਤ਼ਤੇ ਜਾ ਨਹੀਂ ਸਕਦੇ। ਮੈਂ ਜਾਣਦਾ ਹਾਂ ਕਿ ਸਾਡੇ ਕਈ ਉੱਚੇ ਆਹੁਦਿਆਂ ਤ਼ਤੇ ਅਫਸਰ ਜਾਂ ਪ੍ਰੋਫੈਸਰ ਜਦੋਂ ਸੇਵਾ ਮੁਕਤ ਹੁੰਦੇ ਹਨ, ਬਾਅਦ ਵਿਚ ਉਨ੍ਹਾ ਵਿਚੋਂ ਬਹੁਤੇ ਢਹਿੰਦੀ ਕਲਾ ਵਿਚ ਚਲੇ ਜਾਂਦੇ ਹਨ। ਕਿਉਂਕਿ ਉਨ੍ਹਾ ਦੀ ਕੋਈ ਵੁਕਤ ਹੀ ਨਹੀਂ ਰਹਿ ਜਾਂਦੀ। ਕੋਈ ਉਨ੍ਹਾਂ ਨੂੰ ਦੁਆ ਸਲਾਮ ਵੀ ਨਹੀਂ ਕਰਦਾ। ਧਾਰਮਿਕ, ਸਮਾਜਿਕ ਅਤੇ ਪਰਿਵਾਰਕ ਬੰਦਸਾਂ ਵਿੱਚ ਕੈਦ ਬੁਢਾਪਾ ਹੀਣ-ਭਾਵ ਦੀ ਸਥਿਤੀ ਹੰਢਾਉਂਦਾ, ਕੁੱਝ ਕਰਨਾ ਲੋਚਦਾ ਹੈ, ਪਰ ਔਲਾਦ ਉਸ ਦੀ ਵਾਹ ਨਹੀਂ ਚੱਲਣ ਦਿੰਦੀ। ਜੇ ਕੋਈ ਟਿੱਪਣੀ ਕਰ ਵੀ ਦੇਵੇ ਤਾਂ ਬੱਚੇ ਕਹਿੰਦੇ ਨੇ, "ਤੇਰੇ ਜਮਾਨੇ ਲੱਦ ਗਏ, ਅੱਜ ਕੱਲ੍ਹ ਜੋ ਚੱਲਦਾ ਹੈ, ਉਸ ਬਾਰੇ ਸਾਨੂੰ ਵਧ ਪਤਾ ਹੈ। ਤੂੰ ਚੁੱਪ ਰਿਹਾ ਕਰ। ਪੂਜਾ ਪਾਠ ਵੱਲ ਧਿਆਨ ਲਗਾਇਆ ਕਰ ਤ਼ਤ਼ ਇੰਝ ਦੇਖਿਆਂ ਤਾਂ ਇਹ ਹੀ ਲੱਗਦਾ ਹੈ ਕਿ ਬੁਢਾਪੇ ਵਿੱਚ ਆਜਾਦੀ ਮਿਲ ਜਾਣ ਦਾ ਸੰਕਲਪ ਭਾਰਤ ਵਿੱਚ ਅਜੇ ਬਹੁਤ ਸੀਮਤ ਹੈ।

ਬੁਢਾਪੇ ਵਿਚ ਸਾਨੂੰ ਖ਼ੁਦ ਨੂੰ ਵੀ ਪਿਛਲ ਝਾਤ ਮਾਰਦਿਆਂ, ਸਵੈ ਪੜਚੋਲ ਕਰਨ ਦੀ ਜਰੂਰਤ ਹੈ। ਕੀ ਸਾਡਾ ਆਪਣੇ ਬੱਚਿਆਂ ਪ੍ਰਤੀ ਬੀਤੇ ਸਮੇਂ ਵਿਚ ਕਿਸੇ ਮੌਕੇ ਗਲਤ ਜਾਂ ਸਖਤ ਰਵਈਆ ਤਾਂ ਨਹੀਂ ਰਿਹਾ? ਸਾਥੋਂ ਗੁਸੇ ਵਿਚ ਉਨ੍ਹਾ ਨੂੰ ਕੁੱਝ ਪੁੱਠਾ ਸਿੱਧਾ ਤਾਂ ਨਹੀਂ ਕਿਹਾ ਗਿਆ? ਅਫਸਰ ਹੁੰਦਿਆਂ ਤੁਸੀਂ ਕਿਸੇ ਮਾਤਹਿਤ ਨੂੰ ਨੀਵਾਂ ਤਾਂ ਨਹੀਂ ਦਿਖਾਇਆ। ਮੇਰਾ ਮੁੰਡਾ ਗਿਆਰਾਂ ਬਾਰਾਂ ਸਾਲ ਦੀ ਉਮਰ ਵਿਚ ਅਦਾਕਾਰ ਬਨਣ ਦੀ ਇੱਛਾ ਪ੍ਰਗਟ ਕਰਨ ਲਗ ਪਿਆ ਸੀ। ਜੇ ਮੈਂ ਉਸ ਨੂੰ ਆਖ ਦਿੰਦਾ- ਤੇਰੇ ਕੋਲ ਨਾ ਤਾਂ ਅਕਲ ਹੈ ਅਤੇ ਨਾ ਸਕਲ। ਤੈਨੂੰ ਕੌਣ ਐਕਟਰ ਬਣਾ ਦੇਵੇਗਾ? ਪ੍ਰੋਫੈਸਰ ਦਾ ਮੁੰਡਾ ਹੋ ਕੇ ਐਕਟਰ ਬਣਦੇ ਨੂੰ ਤੈਨੂੰ ਸਰਮ ਨਹੀਂ ਆਉਂਦੀ? ਤਾਂ ਇਹ ਉਸ ਨਾਲ ਜ਼ਿਆਦਤੀ ਹੁੰਦੀ। ਬਜ਼ੁਰਗਾਂ ਨੂੰ ਵੀ ਦੂਜਿਆਂ ਦੀ ਜ਼ਿੰਦਗੀ ਵਿਚ ਬੇਲੋੜੀ ਦਖਲਅੰਦਾਜ਼ੀ ਤੋਂ ਆਪਣੇ

ਆਪ ਨੂੰ ਰੋਕਣਾ ਪਵੇਗਾ।

ਪਿਛਲੀ ਵਾਰ ਆਪਾਂ ਗੱਲ ਇਸ ਸੁਆਲ ਨਾਲ ਖਤਮ ਕੀਤੀ ਸੀ ਕਿ ਕੀ ਬੁਢੇਪਾ ਇੱਕ ਬਿਮਾਰੀ ਹੈ? ਇਸ ਬਾਰੇ ਅਸੀਂ ਵਿਗਿਆਨੀ ਵੀ ਦੋ ਮਤਾਂ ਵਿਚ ਵੰਡੇ ਹੋਏ ਹਾਂ। ਇੱਕ ਗਰੁੱਪ ਕਹਿੰਦਾ ਹੈ ਕਿ ਹਾਂ ਬੁਢੇਪਾ ਇੱਕ ਬਿਮਾਰੀ ਹੈ। ਉਨ੍ਹਾਂ ਦੀ ਦਲੀਲ ਇਹ ਹੈ ਕਿ ਕਿਉਂਕਿ ਬੁਢੇਪੇ ਵਿਚ ਬਹੁਤ ਸਾਰੀਆਂ ਬਿਮਾਰੀਆਂ ਹੋ ਜਾਂਦੀਆਂ ਹਨ, ਇਸ ਬੁਢੇਪੇ ਕਰਕੇ ਲੋਕ ਦੁਖੀ ਹੁੰਦੇ ਹਨ ਜਿੰਨਾਂ ਨਾਲ ਆਖਰ ਮੌਤ ਹੋ ਜਾਂਦੀ ਹੈ। ਇਸ ਲਈ ਅਸੀਂ ਬੁਢੇਪੇ ਨੂੰ ਬਿਮਾਰੀ ਮੰਨੀਏਂ ਤੇ ਫਿਰ ਇਸ ਪਾਸੇ ਕੁੱਝ ਕਰੀਏ।ਸਭਿਆ ਸਮਾਜ ਦਾ ਫਰਜ਼ ਬਣਦਾ ਹੈ ਕਿ ਉਹ ਇਸ ਦਾ ਇਲਾਜ ਲੱਭੇ। ਜੇਕਰ ਇਹ ਕਹਿ ਦੇਈਏ ਕਿ ਬੁਢੇਪਾ ਤਾਂ ਕੁਦਰਤੀ ਹਾਲਤ ਹੈ, ਇਹ ਬਿਮਾਰੀ ਨਹੀਂ ਤਾਂ ਫਿਰ ਇਸਦੀਆਂ ਦਵਾਈਆਂ ਨਹੀਂ ਬਣ ਸਕਦੀਆਂ। WHO ਨੇ ਅਜੇ ਤੱਕ ਬੁਢੇਪੇ ਨੂੰ ਬਿਮਾਰੀ ਨਹੀਂ ਮੰਨਿਆਂ।ਮੇਰੇ ਕੁੱਝ ਦੋਸਤ ਇਹ ਚਾਹੁੰਦੇ ਹਨ ਕਿ ਬੁਢੇਪੇ ਉਪਰ ਕਿਸੇ ਤਰ੍ਹਾਂ ਬਿਮਾਰੀ ਹੋਣ ਦਾ ਲੇਬਲ ਲੱਗ ਜਾਵੇ ਤਾਂਕਿ ਇਸ ਦੇ ਇਲਾਜ ਲਈ ਫੰਡ ਮਿਲ ਸਕਣ। ਇਸ ਤਰ੍ਹਾਂ ਫਾਰਮਾਸੂਟੀਕਲ ਕੰਪਨੀਆਂ ਨੂੰ ਦਵਾਈ ਬਣਾਉਣ ਦਾ ਉਤਸ਼ਾਹ ਮਿਲਦਾ ਹੈ। ਇਕ ਹੋਰ ਦਲੀਲ ਇਹ ਦਿੰਦੇ ਹਨ ਕਿ ਬਿਮਾਰੀ ਨੂੰ ਅੰਗਰੇਜੀ ਵਿਚ ਕਹਿੰਦੇ ਹਾਂ ਡਿਸੀਜ਼। ਡਿਸੀਜ਼ ਦਾ ਮਤਲਬ ਡਿਸ+ ਈਜ਼ ਯਾਨਿ ਬੇਆਰਾਮੀ। ਤੇ ਕਿਉਂਕਿ ਬੁਢਾਪੇ ਵਿਚ ਬੇਆਰਾਮੀ ਹੁੰਦੀ ਹੈ ਇਸ ਲਈ ਬੁਢਾਪੇ ਨੂੰ ਡਿਸੀਜ਼ ਯਾਨੀ ਬਿਮਾਰੀ ਕਹਿ ਸਕਦੇ ਹਾਂ। ਦੂਜੇ ਪਾਸੇ ਇਹ ਕਹਿਣ ਵਾਲੇ ਹਨ ਤੇ ਮੈਂ ਵੀ ਇਹ ਮੰਨਦਾ ਹਾਂ ਕਿ ਬੁਢੇਪਾ ਬਿਮਾਰੀਆਂ ਦੀ ਜੜ੍ਹ ਤਾਂ ਹੈ ਪਰ ਇਹ ਆਪਣੇ ਆਪ ਵਿਚ ਬਿਮਾਰੀ ਨਹੀਂ ਹੈ। ਇਹ ਇੱਕ ਕੁਦਰਤੀ ਅਵਸਥਾ ਹੈ। ਪਰ ਜੇ ਇਹ ਇੱਕ ਕੁਦਰਤੀ ਅਵਸਥਾ ਹੈ ਤਾਂ ਕੀ ਅਸੀਂ ਇਹਦਾ ਕੁੱਝ ਨਾ ਕਰੀਏ। ਦੋ ਲੱਖ ਸਾਲ ਵਿੱਚ ਜੇ ਅਸੀਂ ਇੱਥੇ ਤੱਕ ਪੁੱਜੇ ਹਾਂ ਤਾਂ ਇਸੇ ਕਰਕੇ ਕਿਉਂਕਿ ਅਸੀਂ ਕੁਦਰਤ ਨੂੰ ਚੈਲਿੰਜ ਕੀਤਾ ਹੈ। ਜੇਕਰ ਅਸੀਂ ਕੁਦਰਤੀ ਹਾਲਤਾਂ ਨੂੰ ਜਿਉਂ ਦਾ ਤਿਉਂ ਸਵੀਕਾਰ ਕਰ ਰਹੇ ਹੁੰਦੇ ਤਾਂ ਅਜੇ ਤੱਕ ਦਰਖਤਾਂ ਤੇ ਹੀ ਲਟਕ ਰਹੇ ਹੁੰਦੇ। ਇਸ ਤਰ੍ਹਾਂ ਤਾਂ ਫਿਰ ਕਰੋਨਾ ਵੀ ਕੁਦਰਤੀ ਹੈ ਪਰ ਸਾਡਾ ਜ਼ੋਰ ਲੱਗਿਆ ਹੈ ਉਸਨੂੰ ਖਤਮ ਕਰਨ ਦਾ। ਬੰਦੇ ਨੇ ਕੁਦਰਤ ਨੂੰ ਆਪਣੀ ਸੀਮਾ ਕਬੂਲ ਨਹੀਂ ਕੀਤਾ। ਅਸੀਂ ਇੱਕ ਹੋਰ ਦਲੀਲ ਦਿੰਦੇ ਹਾਂ ਕਿ ਬਿਮਾਰੀ ਹਮੇਸ਼ਾ ਇੱਕ ਘੱਟ ਗਿਣਤੀ ਦਾ ਮਸਲਾ ਹੁੰਦੀ ਹੈ। ਕੋਈ ਵੀ ਅਜਿਹੀ ਹਾਲਤ ਜੋ ਸਾਰਿਆਂ ਦੀ ਹੁੰਦੀ ਹੋਵੇ ਉਸਨੂੰ ਬਿਮਾਰੀ ਨਹੀਂ ਕਹਿੰਦੇ। ਜਿਵੇਂ ਮੈਂ ਪਹਿਲਾਂ ਕਿਹਾ ਸੀ ਕਿ ਅਲਜ਼ਾਈਮਰ ਜਾਂ ਕੈਂਸਰ ਤਕਰੀਬਨ 20% ਲੋਕਾਂ ਨੂੰ ਹੋਵੇਗਾ ਪਰ ਇਸਦਾ ਮਤਲਬ 80% ਨੂੰ ਨਹੀਂ ਹੋਏਗਾ। ਬਿਮਾਰੀ ਬਾਰੇ ਇੱਕ ਸਹਿਮਤੀ ਹੈ ਕਿ ਬਿਮਾਰੀ ਉਹਨੂੰ ਅਸੀਂ ਕਹਿਨੇ ਆਂ ਜੋ ਆਬਾਦੀ ਦੇ ਸੀਮਤ ਹਿੱਸੇ ਨੂੰ ਹੁੰਦੀ ਹੈ। ਪਰ ਬੁਢੇਪਾ ਕਿਉਂਕਿ ਸਾਰਿਆਂ ਨੂੰ ਆਉਣਾ ਹੈ ਤੇ ਜਿਹੜੀ ਹਾਲਤ ਸਾਰਿਆਂ ਦੀ ਹੁੰਦੀ ਹੋਵੇ ਉਹਨੂੰ ਅਸੀਂ ਬਿਮਾਰੀ ਨਹੀਂ ਕਹਿੰਦੇ। ਦੂਜੀ ਗੱਲ ਇਹ ਕਿ ਜਿਵੇਂ ਅਸੀਂ ਪਿਛਲੇ ਇੱਕ ਦੋ ਲੈਕਚਰਾਂ ਵਿਚ ਗੱਲ ਕੀਤੀ ਕਿ ਜੀਵ ਵਿਗਿਆਨ ਵਿਚ ਬੁਢੇਪੇ ਦਾ ਕਾਰਣ ਤਾਂ ਹੈ ਖ਼ੁਦ ਜ਼ਿੰਦਗੀ ਦਾ ਸਫ਼ਰ। ਮੈਂ ਸਾਹ ਲੈਨਾ, ਰੋਟੀ ਖਾਨਾ, ਤੇ ਜੋ ਵੀ ਹੋਰ ਜ਼ਿੰਦਗੀ ਜਿਉਣ ਲਈ ਕਰਦਾ ਹਾਂ ਤਾਂ ਟੁੱਟ-ਭੱਜ ਹੁੰਦੀ ਹੈ ਤੇ ਇਸ ਟੁੱਟ-ਭੱਜ ਨਾਲ ਫਿਰ ਮੈਨੂੰ ਬੁਢੇਪਾ ਆਉਂਦਾ ਹੈ। ਯਾਨੀ ਜ਼ਿੰਦਗੀ ਖ਼ੁਦ ਬੁਢੇਪੇ ਦਾ ਕਾਰਣ ਹੈ। ਤਾਂ ਕੀ ਫਿਰ ਜ਼ਿੰਦਗੀ ਵੀ ਇੱਕ ਬਿਮਾਰੀ ਹੋਈ। ਅਸੀਂ ਵਿਗਿਆਨੀ ਹਾਸੇ-ਹਾਸੇ ਵਿੱਚ ਇਹ ਗੱਲ ਕਿਹਾ ਕਰਦੇ ਹਾਂ ਕਿ ਜ਼ਿੰਦਗੀ ਕਾਮ/ਸੰਭੋਗ ਰਾਹੀਂ ਫੈਲਣ ਵਾਲੀ ਉਹ ਬਿਮਾਰੀ ਹੈ ਜਿਸਨੇ ਕਦੇ ਮੌਤ ਦਾ ਕਾਰਣ ਬਨਣਾ ਹੈ। ਤੀਜੀ ਗੱਲ ਇਹ ਕਿ ਬਿਮਾਰੀ ਦਾ ਇਲਾਜ ਅਸੀਂ ਬੰਦੇ ਨੂੰ ਬਿਮਾਰੀ ਤੋਂ ਮੁਕਤ ਕਰਨ ਲਈ ਕਰਦੇ ਹਾਂ। ਕੈਂਸਰ ਦਾ ਇਲਾਜ ਕਰਦੇ ਹਾਂ ਕਿ ਮਰੀਜ ਕੈਂਸਰ ਮੁਕਤ ਹੋ ਜਾਵੇ। ਪਰ ਬੁਢਾਪੇ ਦੇ ਇਲਾਜ ਦਾ ਰੂਪ ਕੀ ਹੋਵੇਗਾ ਕਿ ਅਸੀਂ ਹੁਣ ਇਸਦਾ ਇਲਾਜ ਕਰਕੇ ਇਸਨੂੰ ਬੁਢੇਪਾ ਮੁਕਤ ਕਰ ਦੇਣਾ ਹੈ। ਸੋ ਬੁਢਾਪਾ ਇਕ ਕੁਦਰਤੀ ਅਵਸਥਾ ਹੈ।

ਪਰ ਇਹ ਵੀ ਸੱਚ ਹੈ ਕਿ ਬੁਢਾਪੇ ਵਿੱਚ ਬਿਮਾਰੀਆਂ ਤਾਂ ਆਉਂਦੀਆਂ ਹੀ ਹਨ। ਫਿਰ ਸੁਆਲ ਆਉਂਦਾ ਹੈ ਕਿ ਅਸੀਂ ਬੁਢੇਪੇ ਦਾ ਕਰਨਾ ਕੀ ਚਾਹੁੰਦੇ ਹਾਂ? ਕੀ ਇਹ ਕਿ ਜਿੰਨੀ ਮਰਜ਼ੀ ਉਮਰ ਹੋ ਜਾਵੇ 60 ਜਾਂ 70 ਸਾਲ ਪਰ ਕੋਈ ਤਬਦੀਲੀ ਨਾ ਆਵੇ। ਬਸ ਉਂਝ ਦੇ ਉਂਝ ਹੀ ਰਹੀਏ। ਫਿਰ ਉਂਝ ਦੇ ਉਂਝ ਕਿਹੜੀ ਉਮਰ ਵਾਲੇ। ਜਾਂ ਕਿ ਬੁਢੇਪਾ ਆਵੇ ਤਾਂ ਸਹੀ ਪਰ ਘੱਟ ਸਪੀਡ ਤੇ ਆਵੇ। ਜਿਵੇਂ ਅੱਜ ਕੱਲ੍ਹ ਹੋਣ ਵੀ ਲੱਗ ਪਿਐ ਕਿ ਅੱਜ ਤੋਂ ਸੌ - ਦੋ ਸੌ ਸਾਲ ਪਹਿਲੇ ਜਿਹੜਾ ਬੁਢੇਪਾ ਚਾਲੀ-ਪੰਜਾਹ ਸਾਲ ਦੀ ਉਮਰ ਵਿੱਚ ਹੁੰਦਾ ਸੀ ਉਹ ਹੁਣ ਲੇਟ ਦਿਸਦੈ। ਉਹਦੇ ਵਿੱਚ ਹੋਰ ਵੀ ਤਰੱਕੀ ਕੀਤੀ ਜਾ ਸਕਦੀ ਹੈ। ਜਾਂ ਇਹ ਕਿ ਬੁਢੇਪਾ ਤਾਂ ਆਵੇ ਪਰ ਬਿਮਾਰੀ ਕੋਈ ਨਾ ਆਵੇ। ਜਾਂ ਅਸੀਂ ਬੁਢੇਪੇ ਤੋਂ ਪਿਛਾਂਹ ਮੁੜਕੇ ਜੁਆਨ ਹੋਣਾ ਚਾਹੁੰਦੇ ਹਾਂ। ਤੇ ਕਿੰਨੀ ਕੁ ਉਮਰ ਵਾਲੇ ਜੁਆਨ? ਜਾਂ ਫਿਰ ਸਿਰੇ ਦੀ ਹੀ ਇੱਛਾ ਹੈ ਕਿ ਮੌਤ ਹੀ ਖਤਮ ਕਰ ਦੇਈਏ, ਮਰਨਾ ਹੀ ਨਹੀਂ, ਅਮਰ ਹੀ ਹੋ ਜਾਣਾ ਹੈ। ਇਹ ਮੈਂ ਆਮ ਤੌਰ ਤੇ ਆਪਣੇ ਲੈਕਚਰਾਂ ਵਿੱਚ ਲੋਕਾਂ ਤੋਂ ਪੁੱਛਦਾ ਹੁੰਦਾ ਹਾਂ ਕਿ ਤੁਸੀਂ ਇਨ੍ਹਾਂ ਸਭ ਵਿੱਚੋਂ ਬੁਢਾਪੇ ਦਾ ਕੀ ਇਲਾਜ ਚਾਹੁੰਦੇ ਹੋ? ਕਿੰਨੀ ਕੁ ਲੰਮੀ ਉਮਰ ਜਿਉਣਾ ਚਾਹੁੰਦੇ ਹੋ? ਤਾਂ ਉਹ ਕੋਈ ਬਹੁਤਾ ਵੱਡਾ ਨੰਬਰ ਨਹੀਂ ਦਿੰਦੇ "ਬਸ ਸੌ ਕੁ ਸਾਲ ਜੀਅ ਲਈਏ"। ਫਿਰ ਮੈਂ ਪੁੱਛਦਾ ਹੁੰਨਾਂ ਕਿ ਮੰਨ ਲਉ ਮੇਰੇ ਕੋਲ ਦਵਾਈ ਐ ਮੈਂ ਤੁਹਾਨੂੰ ਦੋ ਸੌ

ਸਾਲ਼ ਤੱਕ ਵੀ ਜਿਵਾ ਸਕਦਾਂ? ਤਾਂ ਉਹ ਫਿਰ ਨਾਲ ਜਿਉਣ ਦੀਆਂ ਸ਼ਰਤਾਂ ਲਾਉਣ ਲੱਗਦੇ ਹਨ।

ਲੋਕਾਂ ਨਾਲ ਵਿਚਾਰ ਚਰਚਾ ਤੇ ਵਿਸ਼ਲੇਸ਼ਣ ਤੋਂ ਇਹ ਗੱਲ ਹੀ ਸਾਹਮਣੇ ਆਉਂਦੀ ਹੈ ਕਿ ਅਸੀਂ ਸਿਹਤਮੰਦ ਬੁਢਾਪਾ ਚਾਹੁੰਦੇ ਹਾਂ। ਇਸ ਲਈ ਸਾਨੂੰ ਸਭ ਤੋਂ ਪਹਿਲਾਂ ਇਹ ਜਾਨਣਾ ਜਰੂਰੀ ਹੈ ਕਿ ਸਿਹਤ ਹੁੰਦੀ ਕੀ ਹੈ? ਸਿਹਤ ਵਿੱਚ ਸਰੀਰਕ ਸਿਹਤ, ਮਾਨਸਿਕ ਸਿਹਤ ਤੇ ਸਮਾਜਕ ਸਿਹਤ ਆਦਿ ਸ਼ਾਮਲ ਹੈ।ਸਾਰੇ ਦੇਸ਼ਾਂ ਵਿੱਚ ਸਿਹਤ ਵਿਭਾਗ, ਸਿਹਤ ਮੰਤਰਾਲੇ ਤਾਂ ਹਨ ਪਰ ਸਿਹਤ ਉੱਪਰ ਕੰਮ ਕੋਈ ਖਾਸ ਨਹੀਂ ਹੋ ਰਿਹਾ ਕਿਉਂਕਿ ਅਜੇ ਇਸ ਸੁਆਲ ਬਾਰੇ ਕਿ ਸਿਹਤ ਕੀ ਹੁੰਦੀ ਹੈ ਕੋਈ ਸਪਸ਼ਟ ਰਾਵਾਂ ਨਹੀਂ ਹਨ। ਆਮ ਤੌਰ ਤ਼ਤੇ ਅਸੀਂ ਸਿਹਤ ਨੂੰ "ਬਿਮਾਰੀ ਨਾ ਹੋਣਾ ਤੰਦਰੁਸਤ ਹੋਣਾ" ਮੰਨ ਲੈਂਦੇ ਹਾਂ। 1948 ਵਿੱਚ ਵਿਸ਼ਵ ਸਿਹਤ ਸੰਗਠਨ ਨੇ ਸਿਹਤ ਦੀ ਪਤੈ ਕੀ ਪ੍ਰੀਭਾਸ਼ਾ ਦਿੱਤੀ ਸੀ- ਸਿਹਤ ਪੂਰਨ ਰੂਪ ਵਿੱਚ ਸਰੀਰਕ, ਮਾਨਸਿਕ ਅਤੇ ਸਮਾਜਿਕ ਖੈਰ-ਸੁੱਖ (Well Being) ਦੀ ਸਥਿਤੀ ਹੁੰਦੀ ਹੈ ਅਤੇ ਸਿਰਫ਼ ਬਿਮਾਰੀਆਂ ਦੀ ਅਣਹੋਂਦ ਜਾਂ ਕਮਜ਼ੋਰੀ ਨਹੀਂ ਹੁੰਦੀ। ਜੇ ਇਹ ਪੁੱਛਿਆ ਜਾਵੇ ਕਿ ਤੰਦਰੁਸਤ ਕਿਉਂ ਹੋਣਾ ਚਾਹੀਦਾ ਹੈ ਤਾਂ ਜ਼ਿਆਦਾਤਰ ਜੁਆਬ ਹੋਏਗਾ ਕਿ ਕਿਤੇ ਬਿਮਾਰ ਨਾ ਹੋ ਜਾਈਏ ਇਸ ਲਈ ਸਿਹਤ ਠੀਕ ਰੱਖਣੀ ਚਾਹੀਦੀ ਹੈ। ਇਹ ਉਵੇਂ ਹੀ ਹੈ ਜਿਵੇਂ ਕਿਸੇ ਨੂੰ ਪੁੱਛਿਆ ਜਾਵੇ ਕਿ ਸਾਨੂੰ ਚੰਗਾ ਇਨਸਾਨ ਕਿਉਂ ਬਣਨਾ ਚਾਹੀਦਾ ਹੈ ਤੇ ਉਹ ਕਹੇ ਕਿ ਜੇ ਚੰਗੇ ਨਹੀਂ ਬਣਾਂਗੇ ਤਾਂ ਇਸ ਜਨਮ ਜਾਂ ਅਗਲੇ ਜਨਮ ਵਿਚ ਸਜ਼ਾ ਮਿਲੇਗੀ। ਇਹ ਡਰਾਕੇ ਚੰਗੇ ਬਨਣ ਜਾਂ ਸਿਹਤਮੰਦ ਰਹਿਣ ਦੀ ਦਲੀਲ ਬਹੁਤਾ ਕੰਮ ਨਹੀਂ ਕਰਦੀ। ਸਿਹਤ ਕੀ ਹੁੰਦੀ ਹੈ? ਇਸ ਬਾਰੇ ਮੈਂ ਤੇ ਮੇਰੀ ਯੁਨੀਵਰਸਿਟੀ ਦੇ ਇੱਕ ਹੋਰ ਫਿਲਾਸਫਰ ਨੇ ਸੋਚਿਆ ਕਿ ਦੁਨੀਆਂ ਭਰ ਦੇ ਵੱਖ ਵੱਖ ਖੇਤਰਾਂ ਦੇ ਕੋਈ ਤੀਹ ਕੁ ਮਾਹਰਾਂ ਤੋਂ ਲੇਖ ਇੱਕਠੇ ਕਰੀਏ ਕਿ ਤੁਸੀਂ ਆਪਣੇ ਆਪਣੇ ਖੇਤਰ ਵਿੱਚ ਸਿਹਤ ਨੂੰ ਕਿਵੇਂ ਪ੍ਰੀਭਾਸ਼ਤ ਕਰਦੇ ਹੋ? ਜਿਵੇਂ ਸਿਹਤਮੰਦ ਦਿਲ ਕੀ ਹੁੰਦਾ ਹੈ, ਸਿਹਤਮੰਦ ਦਿਮਾਗ ਕੀ ਹੁੰਦਾ ਹੈ ਵਗੈਰਾ। ਸਾਡੇ ਕੋਲ ਹੁਣ ਸਤਾਈ 27 ਪਾਠ ਇਕੱਠੇ ਹੋ ਗਏ ਹਨ ਜਿਨਾਂ ਨੂੰ ਅਸੀਂ ਅਗਲੇ ਹਫਤੇ ਛਪਣ ਵਾਸਤੇ ਭੇਜਣਾ ਹੈ। ਕਿਤਾਬ ਦਾ ਨਾਂ ਹੈ - "Explaining Health Across Discipline" ਤੁਸੀਂ ਵੀ ਸੋਚੋ ਕਿ ਤੁਸੀਂ ਸਿਹਤਮੰਦ ਕਿਉਂ ਰਹਿਣਾ ਚਾਹੁੰਦੇ ਹੋ? ਅਗਲੀ ਚਰਚਾ ਵਿਚ ਅਸੀਂ ਇਹੀ ਜਾਨਣ ਦੀ ਕੋਸ਼ਿਸ਼ ਕਰਾਂਗੇ ਕਿ ਜੁਆਨੀ ਵਿੱਚ ਸਿਹਤਮੰਦ ਹੋਣ ਦੇ ਕੀ ਅਰਥ ਹਨ ਤੇ ਬੁਢਾਪੇ ਵਿੱਚ ਕੀ ਹਨ? ਆਜ ਕੀ ਮੁਲਾਕਾਤ ਬੱਸ ਇਤਨੀ।

**ਸ਼ਬਦੀ ਰੂਪ: ਹਰੀਕ੍ਰਿਸ਼ਨ ਮਾਇਰ/ਜਸਵੰਤ ਮੁਹਾਲੀ**

# ਇਕਾਈਆਂ ਲਈ ਸਹਾਇਤਾ

**ਇਕਾਈ ਲੁਧਿਆਣਾ**

1. ਕਾ. ਦਰਸ਼ਨ ਸਿੰਘ ਖੰਗੂੜਾ (ਆਪਣੇ ਪੋਤੇ ਫਤਿਹ ਸਿੰਘ ਦੇ ਜਨਮ ਦਿਨ ਦੀ ਖੁਸ਼ੀ ਤ਼ਚ)500

**ਇਕਾਈ ਅੰਮ੍ਰਿਤਸਰ**

1. ਇਕਾਈ ਆਗੂ ਸੁਖਮੀਤ ਸਿੰਘ (ਆਪਣੇ ਪੁੱਤਰ ਲੈਫਟੀਨੈਂਟ ਕਰਨਲ ਨਿਰਵਾਣ ਸਿੰਘ ਦੇ ਸਾਦੇ ਵਿਆਹ ਦੀ ਖੁਸ਼ੀ ਵਿੱਚ 1000

**ਇਕਾਈ ਬਠਿੰਡਾ**

1. ਰਾਜ ਕੁਮਾਰ ਗਿਆਨੀ, ਬਠਿੰਡਾ 1000
2. ਗੁਰਦੇਵ ਸਿੰਘ ਗਿੱਲ, ਸਾਬਕਾ ਡਿਪਟੀ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ 500
3. ਮੋਹਨ ਸਿੰਘ ਧਾਲੀਵਾਲ ਵੱਲੋਂ ਆਪਣੇ ਪੁੱਤਰ ਗਗਨਦੀਪ ਸਿੰਘ ਦੇ ਵਿਆਹ ਮੌਕੇ 1000

**ਇਕਾਈ ਕੋਹਾੜਾ**

1. ਇਕਾਈ ਮੈਂਬਰ ਈਸ਼ ਕੁਮਾਰ (ਆਪਣੇ ਪਿਤਾ ਮਾਸਟਰ ਚੇਤਨ ਪ੍ਰਕਾਸ਼ ਦੀ ਯਾਦ ਵਿੱਚ) 1100
2. ਮਾ. ਬਲਵਿੰਦਰ ਸਿੰਘ, ਸਰਕਾਰੀ ਹਾਈ ਸਕੂਲ, ਭਾਗਪੁਰ ਵੱਲੋਂ ਆਪਣੀ ਸੇਵਾ ਮੁਕਤੀ ਤ਼ਤੇ 2000
3. ਭੀਮ ਚੰਦ, ਆਫੀਸਰ ਕਾਲੋਨੀ, ਲੁਧਿਆਣਾ 2000

**ਇਕਾਈ ਮੌੜ**

ਪ੍ਰਭਦੀਪ ਸਿੰਘ ਜੋਨੀ, ਰਾਜ ਕੁੱਬੇ (ਬੇਟੇ ਨੌ ਨਿਹਾਲ ਦੇ ਜਨਮ ਤ਼ਤੇ) 1000

**ਇਕਾਈ ਟਿੱਬਾ**

ਮੈਡਮ ਮਨਜੀਤ ਕੌਰ ਜੀ ਬੂਲਪੁਰ (ਪੋਤੇ ਦੀ ਲੋਹੜੀ ਤ਼ਤੇ) 500

**ਮੈਗਜ਼ੀਨ ਸਹਾਇਤਾ**

1. ਬੁੱਧ ਸਿੰਘ ਬਠਿੰਡਾ ਵੱਲੋਂ ਆਪਣੀ ਪੋਤਰੀ ਸਰਗੁਨਦੀਪ ਕੌਰ ਪੁੱਤਰੀ ਸਨੇਹਪਾਲ ਸਿੰਘ ਦੇ ਪਹਿਲੇ ਜਨਮ ਦਿਨ ਤ਼ਤੇ 1000

**ਲਾਈਫ ਮੈਂਬਰਸ਼ਿਪ ਇਕਾਈ ਬਠਿੰਡਾ**

1. ਮਾ. ਬਲਵੰਤ ਸਿੰਘ, ਮਕਾਨ ਨੰ. 19792, ਗਲੀ ਨੰਬਰ 17, ਅਜੀਤ ਰੋਡ ਬਠਿੰਡਾ 1500
2. ਮੇਜਰ ਸਿੰਘ ਚੁੱਘੇ ਕਲਾਂ ਵਾਲੇ, ਮਕਾਨ ਨੰ. ਜੈੱਡ 6-02914, ਗਲੀ ਨੰਬਰ 5, ਬਚਨ ਕਲੋਨੀ ਬਠਿੰਡਾ 1000

# ਵਿਲੱਖਣ ਰਿਹਾ ਮਾਤਾ ਦਲਜੀਤ ਕੌਰ ਦਾ ਸਤਿਕਾਰ ਸਮਾਗਮ

**ਮਾਂ ਦੀ ਅਨੂਠੀ ਯਾਦ:**

ਤਰਕਸ਼ੀਲ ਪਰਿਵਾਰ ਦੇ ਮਾਤਾ ਜੀ ਦਲਜੀਤ ਕੌਰ (ਪਤਨੀ ਮਰਹੂਮ ਤੀਰਥ ਸਿੰਘ ਭਦੌੜ) 13 ਜਨਵਰੀ, 21 ਦੀ ਸਾਮ ਨੂੰ ਆਪਣਾ ਜੀਵਨ ਪੰਧ ਮੁਕਾ ਗਏ। ਆਪਣੀ ਮਿਹਨਤ, ਕਿਰਤ ਤੇ ਸੂਝ ਬੂਝ ਨਾਲ ਪਰਿਵਾਰ ਪਾਲਿਆ। ਮੁਸ਼ਕਲਾਂ ਸਾਹਵੇਂ ਡਟੇ। ਜ਼ਿੰਦਗੀ ਨੂੰ ਜਿਉਣ ਯੋਗ ਬਣਾਇਆ। ਆਪਣੇ ਵਰਤ ਵਿਹਾਰ ਤੇ ਸਿਆਣਪ ਦੀ ਛਾਪ ਛੱਡੀ। ਸੂਝਵਾਨ ਮਾਂ ਨੇ ਸੁਖ ਸਾਧਨ ਸੰਪੰਨ ਪਰਿਵਾਰ ਨਾਲ ਲੰਬੀ ਉਮਰ ਭੋਗੀ।

ਮਾਂ ਦੇ ਸਦਾ ਲਈ ਤੁਰ ਜਾਣ ਤੇ ਗਮ ਦੇ ਬੱਦਲ ਛਾਏ। ਦੇਸ਼ ਵਿਦੇਸ਼ ਚ ਵਸਦੇ ਪਰਿਵਾਰਕ ਮੈਂਬਰ ਤੇ ਤਰਕਸ਼ੀਲ ਸਨੇਹੀ ਦੁੱਖ ਦੇ ਸਮੇਂ ਸਾਮਲ ਹੋਏ। ਕੋਰੋਨਾ ਦੇ ਚਲਦਿਆਂ ਮਾਤਾ ਦੀ ਮ੍ਰਿਤਕ ਦੇਹ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਨਾ ਹੋ ਸਕਣ ਕਰਕੇ ਧਾਰਮਿਕ ਰਹੁ ਰੀਤਾਂ ਤੋਂ ਬਿਨ੍ਹਾਂ ਅੰਤਿਮ ਸੰਸਕਾਰ ਕੀਤਾ ਗਿਆ।



**ਸਤਿਕਾਰ ਸਮਾਗਮ:**

17 ਜਨਵਰੀ ਨੂੰ ਲਾਲਾ ਲਾਜਪਤ ਰਾਏ ਆਰੀਆ ਮਾਡਲ ਸੀਨੀ. ਸੈਕੰਡਰੀ ਸਕੂਲ ਭਦੌੜ ਵਿਖੇ ਪੰਜਾਬ ਭਰ ਤੋਂ ਤਰਕਸੀਲ ਸਨੇਹੀ, ਬੁੱਧੀਜੀਵੀ, ਲੇਖਕ ਤੇ ਪਰਿਵਾਰ/ਤਰਕਸ਼ੀਲ ਲਹਿਰ ਨਾਲ ਸਾਂਝ ਰੱਖਣ ਵਾਲੇ ਸੱਜਣ ਜੁੜੇ। ਸਦਾ ਲਈ ਵਿਛੜ ਗਏ ਮਾਤਾ ਜੀ ਨਾਲ ਜੁੜੀਆਂ ਯਾਦਾਂ ਨੂੰ ਜੀਵੰਤ ਕਰਨ ਤੇ ਉਨ੍ਹਾਂ ਦੀ ਜੀਵਨ ਜਾਚ, ਸੋਚ, ਦੇਣ ਨੂੰ ਸਿਜਦਾ, ਸਲਾਮ ਕਰਨ ਦਾ ਦਿਨ ਸੀ।

**ਧਾਰਮਿਕ ਰਸਮਾਂ ਨਦਾਰਦ:**

ਸਤਿਕਾਰ ਸਮਾਗਮ ਵਿੱਚ ਧਾਰਮਿਕ ਰਸਮਾਂ ਨਦਾਰਦ ਸਨ। ਪੰਡਾਲ ਵਿੱਚ ਮੰਚ ਉੱਪਰ ਮਾਤਾ ਜੀ ਦੀ ਤਸਵੀਰ ਤੇ ਨਾਲ ਨਮਨ ਕਰਨ ਲਈ ਫੁੱਲ ਸਨ। ਹਾਜਰੀਨ ਨੇ ਫੁੱਲਾਂ ਨਾਲ ਮਾਂ ਨੂੰ ਸਿਜਦਾ ਕੀਤਾ।

ਮੰਚ ਸੰਚਾਲਨ ਕਰ ਰਹੇ ਡਾ.ਬਿਪਨ ਨੇ ਮਾਂ ਦੀ ਯਾਦ ਵਿੱਚ ਹੋ ਰਹੇ ਇਸ ਸਮਾਗਮ ਵਿੱਚ ਉਹਨਾਂ ਦੇ ਜੀਵਨ ਸਫ਼ਰ ਤੇ ਝਾਤ ਪੁਆਈ। ਸਮਾਗਮ ਵਿੱਚ ਬੋਲਦਿਆਂ ਮਾਸਟਰ ਰਾਮ ਕੁਮਾਰ ਭਦੌੜ ਨੇ ਮਾਤਾ ਦਲਜੀਤ ਕੌਰ ਵੱਲੋਂ ਪਰਿਵਾਰ ਨੂੰ ਪੈਰਾਂ ਸਿਰ ਕਰਨ ਲਈ ਕੀਤੇ ਸੰਘਰਸ਼ ਨੂੰ ਸਲਾਮ ਕੀਤੀ। ਉਨ੍ਹਾਂ ਕਿਹਾ ਕਿ ਪਰਿਵਾਰ ਵੱਲੋਂ ਵਿਗਿਆਨਕ ਚੇਤਨਾ ਦੇ ਪਾਸਾਰ ਲਈ ਕੀਤੇ ਅਹਿਮ ਕਾਰਜ ਵਿੱਚ ਮਾਤਾ ਜੀ ਦਾ ਵੀ ਯੋਗਦਾਨ ਹੈ। ਉਹਨਾਂ ਕਿਹਾ ਕਿ ਮਾਸਟਰ ਰਾਜਿੰਦਰ ਭਦੌੜ, ਡਾ. ਤੇਜਿੰਦਰ ਕੈਨੇਡਾ ਤੇ ਭੈਣ ਪਰਮਜੀਤ ਕੌਰ ਦੇ ਸਫਲ ਜੀਵਨ ਪਿੱਛੇ ਮਾਤਾ ਦਾ ਤਿਆਗ ਤੇ ਸਾਲਾਂ ਦੀ ਮਿਹਨਤ ਹੈ।

**ਸਵਰਗ ਨਰਕ ਕੋਰੀ ਕਲਪਨਾ:**

ਤਰਕਸ਼ੀਲ ਚਿੰਤਕ ਰਾਜਪਾਲ ਸਿੰਘ ਨੇ ਸਮਾਗਮ ਵਿੱਚ ਬੋਲਦਿਆਂ ਆਖਿਆ ਕਿ ਮਨੁੱਖੀ ਸਰੀਰ ਦਾ ਅੰਤ ਹੋਣ ਤੇ ਸਦਮਾ, ਦੁੱਖ ਤੇ ਡਰ ਹੋਣਾ ਸੁਭਾਵਿਕ ਹੈ। ਸਾਰੇ ਧਰਮਾਂ ਦੀ ਬੁਨਿਆਦ ਮੌਤ ਦੇ ਡਰ ਤੇ ਖੜ੍ਹੀ ਹੈ। ਉਨ੍ਹਾਂ ਮੌਤ ਉਪਰੰਤ ਕੀਤੀਆਂ ਜਾਂਦੀਆਂ ਧਾਰਮਿਕ ਰਸਮਾਂ ਨੂੰ ਨਿਰਾਰਥਕ ਦਸਦਿਆਂ ਆਖਿਆ ਕਿ ਵਿਗਿਆਨਕ ਨਜਰੀਏ ਨੇ ਇਹ ਸਾਬਤ ਕੀਤਾ ਹੈ ਕਿ ਮੌਤ ਉਪਰੰਤ ਅਗਲੇ ਜਨਮ ਤੇ ਸਵਰਗ ਨਰਕ ਦੀ ਕਲਪਨਾ ਬੇ ਬੁਨਿਆਦ ਤੇ ਕੋਰਾ ਝੂਠ ਹੈ। ਸਭ ਧਰਮਾਂ ਨੇ ਉੱਥੋਂ ਦੀਆਂ ਹਾਲਤਾਂ ਅਨੁਸਾਰ ਸਵਰਗ ਦੀ ਕਲਪਨਾ ਕੀਤੀ ਹੈ। ਉਨ੍ਹਾਂ ਸਪੱਸਟ ਕੀਤਾ ਤਰਕਸੀਲਾਂ ਦੇ ਨਾਲ ਨਾਲ ਸਾਰੇ ਸੂਝਵਾਨ ਮਨੁੱਖ ਅਗਲੇ ਜਨਮਾਂ ਕਰਮਾਂ ਦੀ ਅਸਲੀਅਤ ਤੋਂ ਜਾਣੂੰ ਹਨ। ਉਨ੍ਹਾਂ ਪ੍ਰਸਿੱਧ ਉਰਦੂ ਸ਼ਾਇਰ ਮਿਰਜਾ ਗਾਲਿਬ ਦਾ ਹਵਾਲਾ ਵੀ ਦਿੱਤਾ:

ਹਮ ਕੋ ਮਾਲੂਮ ਹੈ ਜੰਨਤ ਕੀ ਹਕੀਕਤ,  
ਮਗਰ ਦਿਲ ਬਹਿਲਾਨੇ ਕੋ ਯੇਹ ਖਯਾਲ ਅੱਛਾ ਹੈ।

ਉਨ੍ਹਾਂ ਮਾਤਾ ਦਲਜੀਤ ਕੌਰ ਦੇ ਜੀਵਨ ਸੰਘਰਸ਼ ਤੇ ਸੋਚ ਨੂੰ ਸਲਾਮ ਕਰਦਿਆਂ ਆਖਿਆ, ਉਨ੍ਹਾਂ ਨੂੰ ਇਹੋ ਸੱਚੀ ਸਰਧਾਂਜਲੀ ਹੈ ਕਿ ਅਸੀਂ ਕਲਪਿਤ ਸਵਰਗ ਦੀ ਥਾਂ ਇਸ ਜੀਵਨ ਤੇ ਸਮਾਜ ਨੂੰ ਸੋਹਣਾ ਅਤੇ ਜਿਉਣਯੋਗ ਬਣਾਉਣ ਲਈ ਆਪਣੇ ਵੱਲੋਂ ਬਣਦਾ ਸਰਦਾ ਯੋਗਦਾਨ ਪਾਈਏ। ਉਨ੍ਹਾਂ ਮਾਤਾ ਦਲਜੀਤ ਕੌਰ ਤੇ ਉਹਨਾਂ ਦੇ ਤਰਕਸ਼ੀਲ ਪਰਿਵਾਰ ਨੂੰ ਆਦਰਸ਼ ਤੇ ਪ੍ਰੇਰਨਾ ਸ੍ਰੋਤ ਆਖਿਆ।

**ਜੀਵਨ ਨੂੰ ਸਿਜਦਾ**

ਸਤਿਕਾਰ ਸਮਾਗਮ ਵਿੱਚ ਬੋਲਦਿਆਂ 'ਤਰਕਸ਼ੀਲ' ਮੈਗਜੀਨ ਦੇ ਸੰਪਾਦਕ ਬਲਬੀਰ ਲੌਂਗੋਵਾਲ ਨੇ ਸਮਾਜ ਚ

***ਬਾਕੀ ਪੰਨਾ 48 'ਤੇ***

# ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਗਮ 2021



7 ਫਰਵਰੀ 2021 ਦੀ ਸਵੇਰ। ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸਨ ਬਰਗਾੜੀ ਯਾਦਗਾਰੀ ਸੂਬਾਈ ਸਮਾਰੋਹ ਦਾ ਦਿਨ। ਸਵੇਰ ਤੋਂ ਹੀ ਤਰਕਸ਼ੀਲ ਭਵਨ ਵਿੱਚ ਮਹਿਮਾਨਾਂ ਦੀ ਆਮਦ ਸ਼ੁਰੂ ਹੋ ਗਈ। ਪੁਸਤਕ ਸਟਾਲਾਂ ਲੱਗਣੀਆਂ ਸੁਰੂ ਹੋ ਗਈਆਂ। ਪੰਜਾਬ ਭਰ ਤੋਂ ਸਮਾਰੋਹ ਵਿੱਚ ਸ਼ਿਰਕਤ ਕਰਨ ਲਈ ਤਰਕਸ਼ੀਲ ਆਗੂਆਂ/ਕਾਰਕੁਨਾਂ ਦਾ ਆਉਣਾ, ਆਪਸ ਵਿੱਚ ਮਿਲ ਬੈਠਣਾ ਸੁਖਾਵਾਂ ਸੰਦੇਸ਼ ਦੇ ਰਿਹਾ ਸੀ। ਕ੍ਰਿਸਨ ਬਰਗਾੜੀ ਦਾ ਪਰਿਵਾਰ ਤਰਕਸ਼ੀਲ ਲਹਿਰ ਲਈ ਉਨ੍ਹਾਂ ਦੀ ਦੇਣ ਨੂੰ ਨਤਮਸਤਕ ਹੋਣ ਤੇ ਉਸਦੇ ਰਾਹਾਂ ਤੇ ਤੁਰਦੇ ਰਹਿਣ ਲਈ ਹਾਜਰ ਸੀ।

**ਯਾਦ ਤੇ ਸਨਮਾਨ :**

ਤਰਕਸ਼ੀਲ ਆਗੂਆਂ ਤੇ ਸਨੇਹੀਆਂ ਨਾਲ ਭਰੇ ਸੈਮੀਨਾਰ ਹਾਲ ਵਿੱਚ ਸਮਾਰੋਹ ਆਰੰਭ ਹੋਇਆ। ਨਰਿੰਦਰ ਪਾਲ ਬਰਨਾਲਾ ਤੇ ਅਮੀਸ ਬਾਗਪੁਰ ਨੇ ਆਪਣੀਆਂ ਕਵਿਤਾਵਾਂ ਪੇਸ ਕੀਤੀਆਂ। ਹਾਜਰੀਨ ਨੂੰ ਜੀ ਆਇਆਂ ਨੂੰ ਆਖਦਿਆਂ ਤਰਕਸੀਲ ਸੁਸਾਇਟੀ ਪੰਜਾਬ ਦੇ ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਕ੍ਰਿਸਨ ਬਰਗਾੜੀ ਦੇ ਜੀਵਨ ਤੇ ਤਰਕਸ਼ੀਲ ਲਹਿਰ ਲਈ ਪਾਏ ਅਮੁੱਲੇ ਯੋਗਦਾਨ ਦੀ ਚਰਚਾ ਛੇੜੀ। ਉਹਨਾਂ ਆਖਿਆ ਕਿ ਕ੍ਰਿਸ਼ਨ ਇੱਕ ਕਰਮਯੋਗੀ ਬਣ ਕੇ ਵਿਚਰਿਆ। ਆਪਣੇ ਕਾਰਜਾਂ ਨਾਲ ਪਹਿਚਾਣ ਬਣਾਈ। ਤਰਕਸ਼ੀਲ ਸੁਸਾਇਟੀ ਲਈ ਦਿਨ ਰਾਤ ਇੱਕ ਕੀਤਾ। ਵਿਗਿਆਨਕ ਚੇਤਨਾ ਦਾ ਅਣਥੱਕ ਰਾਹੀ ਬਣ ਤੁਰਦਾ ਰਿਹਾ। ਉਹ ਸਿਦਕ, ਉੱਦਮ ਤੇ ਸਮਾਜ ਲਈ ਜਿਉਣ ਦੀ ਮਿਸਾਲ ਬਣਿਆ। ਅੱਜ ਉਹ ਸਾਡੇ ਲਈ ਪ੍ਰੇਰਨਾ ਸਰੋਤ ਹੈ। ਉਸ ਮਰਹੂਮ ਨਾਇਕ ਦੀ ਯਾਦ ਤੇ ਉਸਦੇ ਕੀਤੇ ਕੰਮ ਨੂੰ ਸਿਜਦਾ, ਸਲਾਮ ਤਰਕਸ਼ੀਲ ਚੇਤਨਾ ਦੇ ਪਸਾਰ ਲਈ ਸਾਬਤ ਕਦਮੀਂ ਤੁਰਦੇ ਰਹਿਣ ਵਿਚ ਹੈ।

ਤਰਕਸੀਲ ਦੇ ਸਾਬਕਾ ਸੰਪਾਦਕ ਰਾਜਪਾਲ ਸਿੰਘ ਨੇ ਸਾਹਿਤਕਾਰ ਬਲਵੀਰ ਪਰਵਾਨਾ ਦੀ ਲਿਖਣ ਕਲਾ ਨੂੰ ਯਥਾਰਥਵਾਦੀ ਤੇ ਹੱਕ ਸੱਚ ਦੀ ਗਾਥਾ ਆਖਦਿਆਂ ਸਰਾਹਨਾ ਕੀਤੀ। ਉਹਨਾਂ ਪਰਵਾਨਾ ਵੱਲੋਂ ਸਾਹਿਤ ਦੇ ਖੇਤਰ ਵਿੱਚ ਪਾਏ ਅਮੁੱਲੇ ਯੋਗਦਾਨ ਤੇ ਨਵਾਂ ਜਮਾਨਾ ਵਿੱਚ ਕੰਮ ਕਰਦਿਆਂ 'ਐਤਵਾਰਤਾੜ ਅੰਕ ਰਾਹੀਂ ਸਾਹਿਤ ਦੀ ਰਸਾਈ ਨੂੰ ਮਿਸਾਲੀ ਆਖਿਆ। ਕ੍ਰਿਸ਼ਨ ਬਰਗਾੜੀ ਯਾਦਗਾਰੀ ਸਨਮਾਨ ਪੱਤਰ ਐਡਵੋਕੇਟ ਹਰਿੰਦਰ ਲਾਲੀ ਨੇ ਪੜ੍ਹਿਆ। ਸੁਸਾਇਟੀ ਵੱਲੋਂ 19 ਵਾਂ ਬਰਗਾੜੀ ਯਾਦਗਾਰੀ ਸਨਮਾਨ ਸਾਹਿਤਕਾਰ ਬਲਵੀਰ ਪਰਵਾਨਾ ਨੂੰ ਦਿੱਤਾ ਗਿਆ। ਇਸ ਮੌਕੇ ਸੂਬਾਈ ਆਗੂਆਂ ਤੋਂ ਇਲਾਵਾ ਰਾਜਿੰਦਰ ਕੌਰ ਬਰਗਾੜੀ, ਦਲਜਿੰਦਰ ਕੌਰ ਤੇ ਡਾ. ਸੁਖਦੇਵ ਵੀ ਮੌਜੂਦ ਸਨ। ਸਨਮਾਨ ਸਮਾਰੋਹ ਸਮੇਂ ਬੋਲਦਿਆਂ ਬਲਵੀਰ ਪਰਵਾਨਾ ਨੇ ਆਖਿਆ ਕਿ ਉਹ ਲੰਬੇ ਸਮੇਂ ਤੋਂ ਤਰਕਸ਼ੀਲ ਸੋਚ ਨਾਲ ਜੁੜੇ ਹੋਏ ਹਨ। ਉਨ੍ਹਾਂ ਕ੍ਰਿਸਨ ਬਰਗਾੜੀ ਤੇ ਤਰਕਸ਼ੀਲ ਲਹਿਰ ਦੇ ਕਾਰਜ ਨੂੰ ਸਮਾਜਿਕ ਚੇਤਨਾ ਦੇ ਵੱਡੇ ਪ੍ਰਸੰਗ ਦਾ ਹਿੱਸਾ ਦੱਸਿਆ।

**ਖੇਤੀ ਕਾਨੂੰਨਾਂ ਬਾਰੇ ਸੰਵਾਦ:**

ਸਮਾਗਮ ਦੇ ਦੂਸਰੇ ਪੜਾਅ ਵਿੱਚ ਖੇਤੀ ਕਾਨੂੰਨਾਂ ਦੇ ਹਰ ਵਰਗ ਦੇ ਲੋਕਾਂ ਉੱਪਰ ਪੈਣ ਵਾਲੇ ਦੂਰ ਪ੍ਰਭਾਵਾਂ ਬਾਰੇ ਸੰਵਾਦ ਰਚਾਇਆ ਗਿਆ। ਮੁੱਖ ਵਕਤਾ ਵਜੋਂ ਉੱਘੇ ਚਿੰਤਕ ਤੇ ਜਮਹੂਰੀ ਅਧਿਕਾਰ ਸਭਾ ਹਰਿਆਣਾ ਦੇ ਆਗੂ ਡਾ. ਸੁਖਦੇਵ ਸਾਮਲ ਹੋਏ। ਉਨ੍ਹਾਂ ਚਰਚਾ ਕਰਦਿਆਂ ਆਖਿਆ ਕਿ ਕੇਂਦਰ ਸਰਕਾਰ ਵੱਲੋਂ ਖੇਤੀ ਸੁਧਾਰਾਂ ਦੇ ਨਾਂ ਹੇਠ ਪਾਸ ਕੀਤੇ ਗਏ ਤਿੰਨੇ ਖੇਤੀ ਕਾਨੂੰਨ ਕਿਸਾਨ ਵਿਰੋਧੀ ਤੇ ਸਾਰੇ ਵਰਗਾਂ ਦੇ ਲੋਕਾਂ ਦਾ ਘਾਣ ਕਰਨ ਵਾਲੇ ਹਨ। ਫਾਸ਼ੀਵਾਦੀ ਹਕੂਮਤ ਵੱਲੋਂ ਸਿਹਤ, ਸਿੱਖਿਆ ਤੇ ਰੁਜਗਾਰ ਉੱਪਰ ਕੀਤੇ ਗਏ ਹਮਲਿਆਂ ਤੋਂ ਬਾਅਦ ਉਹ ਭੋਜਨ ਸੁਰੱਖਿਆ ਬਾਰੇ ਹਮਲਾ ਹੈ। ਉਹਨਾਂ ਸਪੱਸਟ ਕੀਤਾ ਕਿ ਖੇਤੀ ਕਾਨੂੰਨਾਂ ਦਾ ਦੂਰ ਪ੍ਰਭਾਵ ਜਨਤਕ ਵੰਡ ਪ੍ਰਣਾਲੀ ਦਾ ਲਾਭ ਲੈਣ ਵਾਲੇ 84 ਕਰੋੜ ਭਾਰਤੀਆਂ ਨੂੰ ਭੁੱਖੇ ਮਰਨ ਲਈ ਮਜਬੂਰ ਕਰੇਗਾ,ਜਿੰਨ੍ਹਾਂ ਚ ਪੰਜਾਬ ਵਿਚਲੀ ਡੇਢ ਕਰੋੜ ਵਸੋਂ ਵੀ ਸਾਮਲ ਹੈ। ਮੁੱਖ ਵਕਤਾ ਨੇ ਆਖਿਆ ਕਿ ਕਾਲੇ ਖੇਤੀ ਕਾਨੂੰਨ ਆਤਮ ਨਿਰਭਰਤਾ ਨੂੰ ਖਤਮ ਕਰਕੇ ਕਾਰਪੋਰੇਟ ਘਰਾਣਿਆਂ ਨੂੰ ਕਿਰਤ ਦੀ ਲੁੱਟ ਕਰਨ ਦੀ ਖੁੱਲ੍ਹੀ ਛੋਟ ਦਿੰਦੇ ਹਨ। ਉਹਨਾਂ ਆਸ ਪ੍ਰਗਟਾਈ ਕਿ ਇਨ੍ਹਾਂ ਕਾਨੂੰਨਾਂ ਖਿਲਾਫ਼ ਏਕੇ ਤੇ ਹੱਕੀ ਸੰਘਰਸ਼ ਦਾ ਸਾਨਾਮੱਤਾ ਨਤੀਜਾ ਹੋਵੇਗਾ। ਡਾ. ਸੁਖਦੇਵ ਨੇ ਸਰੋਤਿਆਂ ਵੱਲੋਂ ਪੁੱਛੇ ਸੁਆਲਾਂ ਦੇ ਵਿਸਥਾਰ ਨਾਲ ਉੱਤਰ ਦਿੱਤੇ।

***ਬਾਕੀ ਪੰਨਾ 48 'ਤੇ***

# ਧੰਨ ਧਨਿਸ਼ਟਾ

**ਜੀਵਨ ਆਸ:**

ਜਿਉਣ ਦੀ ਤਾਂਘ ਹਰ ਦਿਲ ਚ ਧੜਕਦੀ ਹੈ। ਜਿਉਣਾ ਤੇ ਸੁਪਨਿਆਂ ਦੀ ਪੂਰਤੀ ਕਰਨਾ ਹਰੇਕ ਦੀ ਉਮੰਗ ਹੁੰਦੀ ਹੈ। ਬਾਲ ਮਾਪਿਆਂ ਦੀ ਆਸ ਹੁੰਦੇ ਨੇ ਤੇ ਨੌਜਵਾਨ ਭਵਿੱਖ। ਇੰਨ੍ਹਾਂ ਵਿੱਚ ਘਰਾਂ ਦਾ ਸੰਸਾਰ ਹੁੰਦਾ ਹੈ। ਜਦ ਅਜਿਹੇ ਸੁਪਨੇ ਤੜੱਕ ਕਰਕੇ ਟੁੱਟਣ ਤਾਂ ਜਿਉਣਾ ਬੋਝ ਬਣ ਜਾਂਦਾ ਹੈ।ਵਕਤ ਦੁੱਖ ਵਿੱਚ ਖੜ੍ਹ ਗਿਆ ਪ੍ਰਤੀਤ ਹੁੰਦਾ ਹੈ। ਇੱਕ ਦੁਨੀਆਂ ਹੋਰ ਵੀ ਨਜਰ ਆਉਂਦੀ ਹੈ। ਜਿੱਥੇ ਜਿਉਣਾ ਸਮੂਹ ਲਈ ਹੁੰਦਾ ਹੈ। ਸਭਨਾਂ ਨਾਲ ਸਾਂਝ ਪਨਪਦੀ ਹੈ। ਹਿਰਦਿਆਂ ਵਿੱਚ ਹੋਰਾਂ ਦੇ ਭਲੇ ਦੀ ਕਿਰਨ ਜਗਦੀ ਹੈ। ਆਪਣੇ ਦੁੱਖ ਚੋਂ ਹੋਰਾਂ ਲਈ ਖੁਸ਼ੀ ਦੀ ਤੰਦ ਦਿਸਦੀ ਹੈ। ਆਪਣਾ ਦੁੱਖ ਹੋਰਾਂ ਦੀ ਜ਼ਿੰਦਗੀ ਦਾ ਦੀਪ ਬਣਦਾ ਹੈ। ਅਜਿਹੇ ਪਲਾਂ ਵਿੱਚ ਵਿਚਰਦਿਆਂ ਗੁਆਚੀ ਜ਼ਿੰਦਗੀ ਸੁਨਿਹਰੀ ਪੰਨੇ ਵਿੱਚ ਤਬਦੀਲ ਹੋ ਜਾਂਦੀ ਹੈ।



ਕੁੱਝ ਅਜਿਹਾ ਹੀ ਦਿੱਲੀ ਦੇ ਸਰ ਗੰਗਾ ਰਾਮ ਹਸਪਤਾਲ ਵਿੱਚ ਵਾਪਰਿਆ। ਜ਼ਿੰਦਗੀ ਬਚਾਉਣ ਲਈ ਲਿਆਂਦੀ ਬਾਲੜੀ ਹੋਰਾਂ ਦੀਆਂ ਜ਼ਿੰਦਗੀਆਂ ਰੁਸ਼ਨਾਉਣ ਦਾ ਸਬੱਬ ਬਣੀ। ਮਾਪਿਆਂ ਨੇ ਜ਼ਿੰਦਗੀ ਦੀ ਟੁੱਟਦੀ ਡੋਰ ਨੂੰ ਪਰ ਦੇ ਦਿੱਤੇ। ਬਾਲੜੀ ਦੀ ਜਾਨ ਨੇ ਪ੍ਰਵਾਜ ਭਰੀ। ਆਪਾ ਵਾਰ ਕੇ ਹੋਰਨਾਂ ਦਿਲਾਂ ਨੂੰ ਧੜਕਣ ਲਾਇਆ। ਵਿਗਿਆਨ ਤੇ ਡਾਕਟਰਾਂ ਦੀ ਮਿਹਨਤ ਰੰਗ ਲਿਆਈ। ਨੰਨ੍ਹੀ ਬਾਲੜੀ ਦੇ ਪੰਜ ਬੇਸਕੀਮਤੀ ਅੰਗ ਲੋੜਵੰਦ ਜ਼ਿੰਦੜੀਆਂ ਦੇ ਚਿਰਾਗ ਬਣ ਗਏ।

**ਮਿਸਾਲੀ ਤੰਦਾਂ:**

ਰਾਜਧਾਨੀ ਦਿੱਲੀ ਦੇ ਰੋਹਿਨੀ ਨਿਵਾਸੀ ਅਸ਼ੀਸ਼ ਕੁਮਾਰ ਤੇ ਬਬੀਤਾ ਦੀ ਕਰੀਬ ਡੇਢ ਸਾਲ ਦੀ ਨੰਨ੍ਹੀ ਬਾਲੜੀ ਖੇਡਦੀ ਹੋਈ ਬਾਲਕੋਨੀ ਤੋਂ ਡਿੱਗ ਪਈ। ਗੰਭੀਰ ਜਖਮ ਤੇ ਸਿਰ ਦੀ ਸੱਟ ਜਾਨ ਦਾ ਖੌਅ ਬਣ ਗਈ। ਮਾਪਿਆਂ ਨੇ ਆਪਣੀ ਨੰਨ੍ਹੀ ਧੀ ਨੂੰ ਬਚਾਉਣ ਲਈ ਨਾਮੀ ਹਸਪਤਾਲ ਚੁਣਿਆ। ਬਾਲੜੀ ਦੀ ਜ਼ਿੰਦਗੀ ਜਗਾਉਣ ਲਈ ਡਾਕਟਰਾਂ ਦੀਆਂ ਕੋਸ਼ਿਸ਼ਾਂ ਸਫਲ ਨਾ ਹੋ ਸਕੀਆਂ। ਸਰ ਗੰਗਾ ਰਾਮ ਹਸਪਤਾਲ ਚ ਇਲਾਜ ਦੌਰਾਨ ਬਾਲੜੀ ਦੀ ਮੌਤ ਹੋ ਗਈ। ਉਮਰ ਕੇਵਲ 20 ਮਹੀਨੇ। ਨਾਮ ਧਨਿਸ਼ਟਾ। ਮਾਪੇ ਦੁੱਖ ਦੀ ਘੜੀ ਵਿੱਚ ਹੌਂਸਲੇ ਦੀ ਮਿਸਾਲ ਬਣੇ। ਮਾਪਿਆਂ ਨੂੰ ਇਸ ਗੱਲ ਦਾ ਇਲਮ ਸੀ ਕਿ ਹਸਪਤਾਲ ਵਿੱਚ ਦਾਖਲ ਹੋਰ ਬੱਚਿਆਂ ਨੂੰ ਦਿਲ, ਗੁਰਦੇ ਜਿਹੇ ਅੰਗਾਂ ਦੀ ਸਖਤ ਜਰੂਰਤ ਹੈ। ਉਨ੍ਹਾਂ ਮਾਪਿਆਂ ਦਾ ਦਰਦ ਜਾਣਿਆ। ਆਪਣੀ ਨੰਨ੍ਹੀ ਧੀ ਨਾਲ ਬਾਲਾਂ ਦੀ ਜਾਨ ਬਚਾਉਣ ਦੀ ਸੋਚ ਮਨ ਮਸਤਕ ਵਿੱਚ ਆ ਸਮਾਈ।

**ਸੋਚਾਂ ਦੀ ਸਰਗਮ:**

ਸੋਚਾਂ ਨੇ ਕਰਵਟ ਲਈ। ਮਨ ਦੇ ਅੰਬਰ ਤੇ ਬਾਲੜੀ ਵਿੱਚੋਂ ਹੋਰਾਂ ਦੀ ਜ਼ਿੰਦਗੀ ਜਗਣ ਦਾ ਖਿਆਲ ਜਨਮਿਆ। ਪਾਪਾ ਅਸੀਸ ਨੇ ਭਰੇ ਮਨ ਨਾਲ ਆਖਿਆ ਕਿ 'ਭਾਵੇਂ ਸਾਡੀ ਧਨਿਸ਼ਟਾ ਨਹੀਂ ਰਹੀ ਪਰ ਅਸੀਂ ਉਸਦੇ ਅੰਗ ਪ੍ਰਦਾਨ ਕਰਕੇ ਉਸਨੂੰ ਕਿਸੇ ਰੂਪ ਚ ਜਿਉਂਦੀ ਵੇਖਣਾ ਚਾਹੁੰਦੇ ਹਾਂ।' ਮਾਪਿਆਂ ਨੇ ਧਨਿਸ਼ਟਾ ਦੇ ਅੰਗ ਪ੍ਰਦਾਨ ਕਰਨ ਦਾ ਫੈਸਲਾ ਡਾਕਟਰਾਂ ਨੂੰ ਸੁਣਾਇਆ।

**ਨੰਨ੍ਹੀ ਜਾਨ ਦੇ ਚਿਰਾਗ :**

ਬਾਲੜੀ ਸਭ ਤੋਂ ਛੋਟੀ ਉਮਰ ਦੀ ਕੈਡੇਵਰ ਡੋਨਰ ਬਣ ਗਈ। ਉਸਦੇ 5 ਅੰਗ ਦਿਲ, ਗੁਰਦੇ, ਜਿਗਰ ਤੇ ਦੋਨੋਂ ਕਾਰਨੀਆਂ ਲੋੜਵੰਦ ਮਰੀਜਾਂ ਨੂੰ ਲਗਾਏ ਗਏ। ਦੋਵੇਂ ਗੁਰਦੇ 34 ਸਾਲਾਂ ਵਿਅਕਤੀ ਨੂੰ ਟਰਾਂਸਪਲਾਂਟ ਕੀਤੇ ਗਏ। ਬਾਲੜੀ ਦੇ ਗੁਰਦੇ ਛੋਟੇ ਹੋਣ ਕਾਰਣ ਗੁਰਦਾ ਬਾਲਗ ਵਿਅਕਤੀ ਨੂੰ ਟਰਾਂਸਪਲਾਂਟ ਨਹੀਂ ਸੀ ਕੀਤਾ ਜਾ ਸਕਦਾ। ਇਸ ਲਈ ਈ.ਐਨ ਬਲਾਕ ਕਿਡਨੀ ਟਰਾਂਸਪਲਾਂਟ ਕੀਤਾ ਗਿਆ। ਇਸ ਤਕਨੀਕ ਰਾਹੀਂ ਦੋਨੇ ਗੁਰਦੇ ਮਹਾਂਧਮਨੀ ਤੇ ਦੋਵੇਂ ਯੂਰੇਟਰ ਸਮੇਤ ਕੱਢ ਕੇ ਮਰੀਜ ਨੂੰ ਟਰਾਂਸਪਲਾਂਟ ਕੀਤੇ ਜਾਂਦੇ ਹਨ।

ਬੱਚੀ ਦਾ ਦਿਲ ਅਪੋਲੋ ਹਸਪਤਾਲ ਚ ਪੰਜ ਮਹੀਨੇ ਦੇ ਬੱਚੇ ਨੂੰ ਟਰਾਂਸਪਲਾਂਟ ਕੀਤਾ ਗਿਆ। ਜਦਕਿ ਜਿਗਰ ਨੌਂ ਮਹੀਨੇ ਦੇ ਬਾਲ ਨੂੰ ਟਰਾਂਸਪਲਾਂਟ ਕਰ ਦਿੱਤਾ ਗਿਆ। ਹਸਪਤਾਲ ਦੇ ਚੇਅਰਮੈਨ ਡਾ. ਡੀ. ਐੱਸ. ਰਾਣਾ ਨੇ ਪਰਿਵਾਰ ਦੀ ਸਲਾਘਾ ਕਰਦਿਆਂ ਆਖਿਆ ਕਿ ਧਨਿਸ਼ਟਾ ਨੇ ਪੰਜ ਜ਼ਿੰਦਗੀਆਂ ਨੂੰ ਬਚਾਇਆ ਹੈ। ਉਨ੍ਹਾਂ ਕਿਹਾ ਕਿ ਲੋਕਾਂ ਨੂੰ ਮਾਨਵਤਾ ਦੇ ਭਲੇ ਵਾਲੇ ਇਸ ਕਾਰਜ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ। ਚੇਅਰਮੈਨ ਦਾ ਕਹਿਣਾ ਸੀ ਕਿ ਭਾਰਤ ਵਿੱਚ ਅੰਗ ਪ੍ਰਦਾਨ ਕਰਨ ਦੀ ਦਰ ਸਭ ਤੋਂ ਘੱਟ ਹੈ। ਅੰਗਾਂ ਦੀ ਘਾਟ ਕਾਰਣ ਹਰ

ਸਾਲ ਔਸਤਨ 5 ਲੱਖ ਭਾਰਤੀ ਮੌਤ ਦੇ ਮੂੰਹ ਜਾਂਦੇ ਹਨ।

ਸਰ ਗੰਗਾ ਰਾਮ ਹਸਪਤਾਲ ਦੇ ਮਾਹਿਰ ਡਾਕਟਰਾਂ ਨੇ ਨੰਨ੍ਹੀ ਧਨਿਸ਼ਟਾ ਦੇ ਅੰਗ ਟਰਾਂਸਪਲਾਂਟ ਕੀਤੇ। ਬਾਲੜੀ ਦੇ ਮਾਪਿਆਂ ਦੀ ਦੂਰ ਅੰਦੇਸੀ ਨੇ ਪੰਜ ਜਾਨਾਂ ਨੂੰ ਬਚਾਉਣ ਵਿੱਚ ਆਪਣਾ ਮਿਸਾਲੀ ਰੋਲ ਨਿਭਾਇਆ।

**ਪੈੜਾਂ ਤੇ ਪਿਰਤ:**

ਧਨਿਸ਼ਟਾ ਆਪਣੇ ਜੀਵਨ ਦਾ ਛੋਟਾ ਸਫ਼ਰ ਮੁਕਾ ਗਈ। ਉਸ ਦੇ ਨੰਨ੍ਹੇ ਕਦਮਾਂ ਦੀਆਂ ਪੈੜਾਂ ਦੇ ਨਿਸ਼ਾਨ ਰਹਿ ਗਏ। ਜਿਹੜੇ ਜਿਉਂਦਿਆਂ ਲਈ ਪ੍ਰੇਰਨਾ ਹਨ। ਜਾਗਦਿਆਂ ਲਈ ਸੁਨੇਹਾ ਹਨ : ਜ਼ਿੰਦਗੀ ਦਾ ਕੋਈ ਮਕਸਦ ਹੋਵੇ, ਹੋਰਾਂ ਦੇ ਕੰਮ ਆ ਸਕੇ ਤਾਂ ਜੀਵਨ ਪ੍ਰੇਰਨਾ ਸਰੋਤ ਹੋ ਨਿਬੜਦਾ ਹੈ।

*ਪੰਨਾ 28 ਦਾ ਬਾਕੀ...*

ਆਖਦੀ, 'ਸਾਡੇ ਵੱਡ ਵਡੇਰਿਆਂ ਨੇ ਜਿੰਦਰਿਆਂ ਵਾਲਾ ਕੰਮ ਤਾਂ ਕੀਤਾ ਏ। ਘਰਾਂ ਦਾ ਇਤਫ਼ਾਕ ਬਣਾ ਕੇ, ਆਪਣੀ ਔਲਾਦ ਨੂੰ ਸਾਂਝੇ ਘਰਾਂ ਵਿੱਚ ਰਹਿਣਾ ਸਿਖਾ ਜਿਉਣਾ ਸੁਖੀ ਬਣਾਇਆ ਹੈ। ਇਸੇ ਸਦਕਾ ਹੀ ਗਲੀ ਗੁਆਂਢ ਰੰਗੀਂ ਵਸਦਾ ਹੈ। ਹਰ ਪਾਸਿਓਂ ਸਹਿਯੋਗ, ਮਿਲਵਰਤਨ ਜਿਹੀ ਮਨ ਨੂੰ ਸਕੂਨ ਦੇਣ ਵਾਲੀ ਸੁਖਾਵੀਂ ਸਾਂਝ ਵੇਖਣ ਨੂੰ ਮਿਲਦੀ ਹੈ। ਜਾਦੂ ਜਿਹੀ ਹੱਥ ਦੀ ਕਲਾ ਵਰਗਾ ਜ਼ਿੰਦਗੀ ਦਾ ਇਹ ਮਾਣ ਸਾਡੇ ਹਿੱਸੇ ਆਇਆ ਹੈ ਡ਼

ਦਾਦੀ ਮਾਂ ਦੀ ਮਿੱਠੀ ਯਾਦ ਨੂੰ ਮਨ ਵਿੱਚ ਸਾਂਭੀ ਅੱਜ ਦੇ ਸਮੇਂ ਦਾ ਮੁਹਾਣ ਨਿਰਾਸ਼ ਕਰਦਾ ਹੈ। ਉਮਰਾਂ ਲਾ ਕੇ ਪਰਿਵਾਰਾਂ ਦਾ ਮੁੱਢ ਬੰਨ੍ਹਣ ਵਾਲਿਆਂ ਦੀਆਂ ਭਾਵਨਾਵਾਂ ਦੀ ਬੇਕਦਰੀ ਸਮਾਜਕ ਨਿਘਾਰ ਦਾ ਪ੍ਰਤੀਕ ਹੈ। ਬਿਰਧ ਆਸ਼ਰਮਾਂ ਵਿੱਚ ਰੁਲਦਾ ਬੁਢਾਪਾ, ਧੀਆਂ ਪੁੱਤਰਾਂ ਵੱਲੋਂ ਜ਼ਮੀਨ ਜਾਇਦਾਦ ਲਈ ਕੀਤੇ ਜਾਂਦੇ ਮਾਪਿਆਂ ਦੇ ਕਤਲ ਮਨ ਉਚਾਟ ਕਰਦੇ ਹਨ।ਘਰਾਂ ਵਿੱਚ ਬਜ਼ਰਗਾਂ ਦੀ ਘਟ ਰਹੀ ਪੁੱਛ ਪ੍ਰਤੀਤ ਔਲਾਦ ਦੀ ਨਾ ਅਹਿਲੀਅਤ ਦਾ ਨਮੂਨਾ ਹੈ। ਬਜ਼ੁਰਗ ਰੂਪੀ ਜਿੰਦਰਿਆਂ ਦੇ ਜਾਦੂ ਦੀ ਅਣਦੇਖੀ ਮੋਹ, ਮੁਹੱਬਤ, ਸਾਂਝ ਜਿਹੀਆਂ ਖੁਸ਼ੀਆਂ ਦਾ ਅਪਮਾਨ ਹੈ। ਇਹ ਕੁਹਜ ਜ਼ਿੰਦਗੀ ਨੂੰ ਕਦ ਤੱਕ ਦਾਗਦਾਰ ਕਰਦਾ ਰਹੇਗਾ ?

*ਪੰਨਾ 45 ਦਾ ਬਾਕੀ...*

ਪ੍ਰਚਲਿਤ ਰਸਮਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕੀਤੇ ਜਾ ਰਹੇ ਲੋਕ ਹਿਤੂ ਕਾਰਜਾਂ ਡ਼ਤੇ ਚਰਚਾ ਛੇੜੀ। ਉਨ੍ਹਾਂ ਕਿਹਾ ਕਿ ਵਿਗਿਆਨਕ ਚੇਤਨਾ ਹੀ ਸਮਾਜ ਨੂੰ ਸੁਖਾਵੇਂ ਰੁਖ ਤੋਰਨ ਦਾ ਰਾਹ ਹੈ। ਉਨ੍ਹਾਂ ਮਾਤਾ ਦਲਜੀਤ ਕੌਰ ਵੱਲੋਂ ਤਰਕਸ਼ੀਲ ਚੇਤਨਾ ਦੇ ਪਾਸਾਰ ਲਈ ਪਰਿਵਾਰ ਨਾਲ ਖੜ੍ਹਨ, ਹੱਲਾਸੇਰੀ ਦੇਣ ਨੂੰ ਸਰਾਹਿਆ।

ਸਮਾਗਮ ਵਿੱਚ ਬੋਲਦਿਆਂ ਸਾਹਿਤ ਵਿਭਾਗ ਦੇ ਮੁਖੀ ਰਾਮ ਸਵਰਨ ਲੱਖੇਵਾਲੀ ਨੇ ਆਖਿਆ ਕਿ ਮਾਤਾ ਦਲਜੀਤ ਕੌਰ ਤੇ ਉਨ੍ਹਾਂ ਦੇ ਪਰਿਵਾਰ ਤੋਂ ਸਬਕ ਲੈਣ ਦੀ ਲੋੜ ਹੈ, ਕਿ ਸਮਾਜ ਲਈ ਕਿਸ ਤਰ੍ਹਾਂ ਜੀਵਿਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਗੁਜਰ ਗਈ ਮਾਂ ਦੀ ਯਾਦ ਡ਼ਤੇ ਇਹੋ ਸਤਿਕਾਰ ਸਨਮਾਨ ਹੈ ਕਿ ਅਸੀਂ ਭਰਮ ਮੁਕਤ ਤੇ ਬਰਾਬਰੀ ਦੇ ਸਮਾਜ ਲਈ ਅੱਗੇ ਆ ਕੇ ਕੰਮ ਕਰੀਏ। ਸਮਾਗਮ ਵਿੱਚ ਬੋਲਦਿਆਂ ਗੁਰਮੇਲ ਭੁਟਾਲ ਨੇ ਮਾਤਾ ਦੇ ਜੀਵਨ ਤੇ ਤਿਆਗ ਨੂੰ ਮਿਸਾਲੀ ਆਖਿਆ। ਸਮਾਗਮ ਵਿੱਚ ਤਿੰਨ ਕਾਲੇ ਖੇਤੀ ਕਾਨੂੰਨਾਂ ਖਿਲਾਫ ਚੱਲ ਰਹੇ ਕਿਸਾਨੀ ਸੰਘਰਸ ਦਾ ਜਿਕਰ ਵੀ ਹੋਇਆ। ਬੁਲਾਰਿਆਂ ਨੇ ਆਖਿਆ ਕਿ ਚੇਤਨਾ, ਚਿੰਤਨ ਤੇ ਸੰਘਰਸ਼ ਹੀ ਜਿੱਤ ਦਾ ਮਾਰਗ ਹਨ।

**ਪੁਸਤਕ ਪਿਰਤ:**

ਬਿਨ੍ਹਾਂ ਕਿਸੇ ਵਿਖਾਵੇ ਤੇ ਧਾਰਮਿਕ ਰਸਮਾਂ ਤੋਂ ਇਸ ਵਿਲੱਖਣ ਸਤਿਕਾਰ ਸਮਾਗਮ ਦੀ ਸਮਾਪਤੀ ਵੀ ਇੱਕ ਪਿਰਤ ਪਾ ਗਈ। ਸਮਾਪਤੀ ਤੇ ਸਮਾਗਮ ਵਿੱਚ ਸਾਮਲ ਹੋਏ ਸਾਰੇ ਸਨੇਹੀਆਂ ਨੂੰ ਮਾਂ ਦੀ ਯਾਦ ਵਿੱਚ ਡਾ. ਅਬਰਾਹਮ ਟੀ. ਕਾਵੂਰ ਦੀ ਪੁਸਤਕ 'ਤੇ ਦੇਵ ਪੁਰਸ਼ ਹਾਰ ਗਏਡ਼ ਦੀ ਇੱਕ ਇੱਕ ਕਾਪੀ ਭੇਂਟ ਕੀਤੀ ਗਈ। ਸਤਿਕਾਰ ਸਮਾਗਮ ਦੇ ਸਮੁੱਚੇ ਪ੍ਰਬੰਧਾਂ ਵਿੱਚ ਡਾ. ਬਿਪਨ, ਮਾਸਟਰ ਰਾਮ ਕੁਮਾਰ, ਗੁਰਪ੍ਰੀਤ ਸਹਿਣਾ, ਪਰਮਜੀਤ ਤਲਵਾੜ ਦਾ ਭਰਵਾਂ ਰੋਲ ਰਿਹਾ।

*ਪੰਨਾ 46 ਦਾ ਬਾਕੀ...*

ਸਮਾਰੋਹ ਵਿੱਚ ਲੋਕ ਗਾਇਕ ਜਗਸੀਰ ਜੀਦਾ ਨੇ ਆਪਣੇ ਲੋਕ ਪੱਖੀ ਗੀਤਾਂ ਨਾਲ ਹਾਜਰੀ ਲਗਵਾਈ। ਸਮਾਰੋਹ ਵਿੱਚ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ।

ਸਮਾਗਮ ਵਿੱਚ ਕਾਲੇ ਖੇਤੀ ਕਾਨੂੰਨ ਰੱਦ ਕਰਨ,ਜੇਲ੍ਹਾਂ ਵਿੱਚ ਬੰਦ ਬੁੱਧੀਜੀਵੀ/ਪੱਤਰਕਾਰ ਰਿਹਾਅ ਕਰਨ, ਕਿਸਾਨਾਂ ਤੇ ਜਬਰ ਬੰਦ ਕਰਨ, ਵਿਚਾਰ ਪ੍ਰਗਟਾਵੇ ਦੀ ਆਜ਼ਾਦੀ ਬਹਾਲ ਕਰਨ ਤੇ ਬਿਨ੍ਹਾਂ ਕਸੂਰ ਜੇਲ੍ਹ ਡੱਕੀ ਮਜਦੂਰ ਆਗੂ ਨੌਦੀਪ ਕੌਰ ਨੂੰ ਤੁਰੰਤ ਰਿਹਾਅ ਕਰਨ ਦੇ ਮਤੇ ਪਾਸ ਕੀਤੇ ਗਏ। ਸਮਾਰੋਹ ਵਿੱਚ ਹੋਰਨਾਂ ਤੋਂ ਇਲਾਵਾ ਹੇਮ ਰਾਜ ਸਟੈਨੋ, ਹਰਚੰਦ ਭਿੰਡਰ,ਸੁਖਵਿੰਦਰ ਬਾਗਪੁਰ, ਅਜੀਤ ਪ੍ਰਦੇਸੀ, ਅਜਾਇਬ ਜਲਾਲਆਣਾ, ਮਾਸਟਰ ਰਾਮ ਕੁਮਾਰ ਭਦੌੜ, ਜੁਝਾਰ ਲੌਂਗੋਵਾਲ, ਜਰਨੈਲ ਕ੍ਰਾਂਤੀ ਮੁਹਾਲੀ, ਸੁਖਦੇਵ ਫਗਵਾੜਾ, ਜੋਗਿੰਦਰ ਕੁੱਲੇਵਾਲ, ਅੰਮ੍ਰਿਤ ਰਿਸ਼ੀ, ਜਸਵੰਤ ਜੀਰਖ,ਅਵਤਾਰ ਦੀਪ,ਰਾਮ ਕੁਮਾਰ ਪਟਿਆਲਾ ਕੁਲਜੀਤ ਅਬੋਹਰ, ਸੱਤਪਾਲ ਸਲੋਹ, ਦਲਬੀਰ ਕਟਾਣੀ, ਜਸਵੰਤ ਮੁਹਾਲੀ, ਪਾਲ ਬਾਗਪੁਰ ਤੇ ਗੁਰਪ੍ਰੀਤ ਸ਼ਹਿਣਾ ਆਦਿ ਆਗੂ ਵੀ ਸਾਮਲ ਸਨ।



# ਪਾਠਕਾਂ ਦੇ ਖਤ

**ਸੰਪਾਦਕ 'ਤਰਕਸ਼ੀਲ'**
**ਮੁੱਖ ਦਫ਼ਤਰ,**
**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)**
**ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)**
**email : tarkshiloffice@gmail.com**



ਨਵੰਬਰ-ਦਸੰਬਰ ਅੰਕ ਪੜ੍ਹਿਆਂ। ਵਿਗਿਆਨਕ ਜਾਣਕਾਰੀ ਨਾਲ ਭਰਪੂਰ ਤੇ ਮਿਆਰੀ ਸਮੱਗਰੀ ਵਾਲਾ ਹੈ। ਸਾਥੀ ਹੇਮਰਾਜ ਸਟੈਨੋ ਵੱਲੋਂ ਹਾਥਰਸ ਕਾਂਡ ਵਿੱਚ ਪੀੜਤ 'ਤੇ ਕੀਤੇ ਗਏ ਜਬਰ ਅਤੇ ਪੁਲਿਸ ਤੇ ਪ੍ਰਸ਼ਾਸਨ ਵੱਲੋਂ ਨਿਭਾਏ ਮਨੁੱਖਤਾ ਵਿਰੋਧੀ ਕਿਰਦਾਰ ਦੀ ਕਲਈ ਖੋਲ੍ਹੀ ਗਈ ਹੈ। 'ਜਗਿਆਸਾ' ਸਿਰਲੇਖ ਅਧੀਨ ਪੌਦਿਆਂ ਤੇ ਦਰਖ਼ਤਾਂ ਬਾਰੇ ਬਣੀਆਂ ਪੁਰਾਣੀਆਂ ਧਾਰਨਾਵਾਂ ਨੂੰ ਵਿਗਿਆਨਕ ਅਧਾਰ 'ਤੇ ਨਕਾਰਿਆ ਗਿਆ ਹੈ। ਸਵਰਾਜਬੀਰ ਨੇ ਆਪਣੇ ਲੇਖ ਵਿੱਚ ਚਲਾਕ ਸਿਆਸੀ ਹਾਕਮਾਂ ਵੱਲੋਂ ਲੋਕਾਂ ਪ੍ਰਤੀ ਆਪਣੀ ਬਣਦੀ ਜ਼ਿੰਮੇਵਾਰੀ ਬੜੇ ਸ਼ਾਤਰਾਨਾ ਢੰਗ ਨਾਲ ਅਖੌਤੀ ਰੱਬ 'ਤੇ ਸੁੱਟ ਦੇਣ ਦੀ ਘਿਨਾਉਣੀ ਚਾਲ ਨੂੰ ਨੰਗਿਆ ਕੀਤਾ ਹੈ। ਕੇਸ ਰਿਪੋਰਟ ਰਾਹੀਂ ਮਾਨਸਿਕ ਗੁੰਝਲਾਂ ਨੂੰ ਹੱਲ ਕਰਕੇ ਦੱਸਿਆ ਗਿਆ ਹੈ। ਬੰਦੇ ਦੀ ਕੁਦਰਤੀ ਉਮਰ, ਜੇਲ੍ਹ ਵਿੱਚ ਬੰਦ ਬੁੱਧੀਜੀਵੀ ਤੇ ਬਾਕੀ ਸਮੱਗਰੀ ਵੀ ਗਿਆਨ ਤੇ ਜਾਣਕਾਰੀ ਭਰਪੂਰ ਹੈ। ਸੰਪਾਦਕੀ ਟੀਮ ਦਾ ਬਹੁਤ-ਬਹੁਤ ਧੰਨਵਾਦ।

**ਜਸਵਿੰਦਰ ਸਿੰਘ ਮਾਣੋਚਾਹਲ (ਤਰਨਤਾਰਨ)**

***

ਜਨਵਰੀ-ਫਰਵਰੀ 2021 ਦੇ 'ਤਰਕਸ਼ੀਲ' ਮੈਗਜ਼ੀਨ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ। ਖ਼ਾਸ ਕਰ ਕਿਸਾਨ ਅੰਦੋਲਨ 'ਤੇ ਪ੍ਰਕਾਸ਼ਤ ਲੇਖ ਬਾ-ਕਮਾਲ ਹੈ, ਹੇਮ ਰਾਜ ਸਟੈਨੋ ਜੀ ਦਾ ਇਹ ਲੇਖ 'ਕਿਸਾਨੀ ਅੰਦੋਲਨ' ਬੇਹੱਦ ਜਾਣਕਾਰੀ ਭਰਪੂਰ ਰਿਹਾ। ਤਰਕਸ਼ੀਲ ਕਾਫਲੇ ਵੱਲੋਂ ਸਿੰਘੂ ਬਾਰਡਰ 'ਤੇ ਕਿਸਾਨ ਅੰਦੋਲਨ ਵਿਚ ਪੁਸਤਕਾਂ ਵੰਡੀਆਂ ਗਈਆਂ। ਇਹ ਕਾਬਲੇ ਤਾਰੀਫ਼ ਹੈ, ਇਸ ਲਈ ਤਰਕਸ਼ੀਲ ਸਮੂਹ ਦੀ ਪੂਰੀ ਟੀਮ ਵਧਾਈ ਦੀ ਪਾਤਰ ਹੈ।

**ਹਰਮਨਪ੍ਰੀਤ ਸਿੰਘ, ਸਰਹਿੰਦ**

***

ਜਨਵਰੀ-ਫਰਵਰੀ 21 ਅੰਕ ਵਿੱਚ ਕੁੱਝ ਬੇਸੁਆਦਾ ਲੱਭਿਆ ਨਹੀਂ। ਕੁੱਝ ਪਰਚਿਆਂ 'ਚ ਪੇਜ ਦੀ ਸੈਟਿੰਗ ਗਲਤ ਪਾਈ ਗਈ। ਕਦੇ-ਕਦੇ ਮੁੱਖ ਪੰਨੇ 'ਤੇ ਕਿਸੇ ਲੇਖ, ਕੇਸ ਰਿਪੋਰਟ, ਕਵਿਤਾ, ਗੀਤ ਜਾਂ ਕਹਾਣੀ ਆਦਿ ਦੀਆਂ ਕੁੱਝ ਸਤਰਾਂ ਦੀਆਂ ਡੱਬੀਆਂ ਬਣਾ ਕੇ ਲਾ ਦੇਣੀਆਂ ਚਾਹੀਦੀਆਂ ਹਨ। ਆਪਣੇ ਨਿੱਜੀ ਰੁਝੇਵਿਆਂ, ਸਮਾਜਿਕ ਆਰਥਿਕ ਅਤੇ ਹੋਰ ਅਨੇਕਾਂ ਪ੍ਰਕਾਰ ਦੀਆਂ ਉਲਝਣਾਂ 'ਚੋਂ ਸਮਾਂ ਕੱਢ ਕੇ ਜਥੇਬੰਦੀ ਲਈ ਕੁੱਝ ਨ ਕੁੱਝ ਕਰੀ ਜਾ ਰਹੇ ਅਜਿਹੇ ਬਹਾਦਰ ਅਤੇ ਜੁਝਾਰੂ ਸਾਥੀਆਂ ਨੂੰ ਲਾਲ ਸਲਾਮ।

**ਅਜੀਤ ਪ੍ਰਦੇਸੀ**

*ਪੰਨਾ 25 ਦਾ ਬਾਕੀ...*

ਦੀ ਅਦਿੱਖ ਸਕਤੀ ਨਹੀਂ ਜਿਸ ਨੂੰ ਬੇਨਤੀ ਕਰਕੇ ਕੋਈ ਮਨ ਚਾਹਾ ਕੰਮ ਕਰਵਾਇਆ ਜਾ ਸਕੇ। ਮੁਗਲ ਬਾਦਸ਼ਾਹਾਂ ਜਾਂ ਮਹਿਮੂਦ ਗਜਨਵੀਂ ਵਰਗੇ ਧਾੜਵੀਆਂ ਨੇ ਭਾਰਤ ਨੂੰ ਲੁੱਟਣ ਲਈ ਬਾਰ ਬਾਰ ਹਮਲੇ ਕੀਤੇ। ਇਥੋਂ ਤੱਕ ਕਿ ਉਹ ਸੋਮ ਨਾਥ ਵਰਗੇ ਪ੍ਰਸਿੱਧ ਮੰਦਰਾਂ ਵਿੱਚੋਂ ਸੋਨਾ ਚਾਂਦੀ ਲੁੱਟਣ ਸਮੇਤ ਦੇਸ਼ ਦੇ ਮਾਲ ਖਜਾਨੇ ਲੁੱਟਕੇ ਲਿਜਾਂਦੇ ਰਹੇ। ਉਹਨਾਂ ਦੀ ਲੁੱਟ ਤੋਂ ਬਚਣ ਲਈ ਉੱਥੋਂ ਦੇ ਪੁਜਾਰੀ ਵਰਗ ਨੇ ਦੇਵਤਿਆਂ ਅੱਗੇ ਪ੍ਰਾਰਥਨਾਵਾਂ ਅਤੇ ਮੰਤਰਾਂ ਦੇ ਜਾਪ ਕਰਦਿਆਂ ਦਾਅਵੇ ਕੀਤੇ ਕਿ ਇਹਨਾਂ ਮੰਤਰਾਂ ਨਾਲ ਦੁਸਮਣ ਦੀਆਂ ਫੌਜਾਂ ਭਸਮ ਜਾਂ ਅੰਨ੍ਹੀਆਂ ਹੋ ਜਾਣਗੀਆਂ। ਪਰ ਕਦੀ ਵੀ ਅਜਿਹਾ ਨਹੀਂ ਹੋਇਆ ਸਗੋਂ ਉਹ ਹਰ ਵਾਰ ਲੁੱਟ ਕਰਕੇ ਜਾਂਦੇ ਰਹੇ।

ਅੱਜ ਵੀ ਸਾਡੇ ਦੇਸ਼ ਵਾਸੀਆਂ ਸਮੇਤ ਵਿਦੇਸ਼ਾਂ ਵਿੱਚ ਵੱਸੇ ਲੋਕ ਅਕਸਰ ਹੀ ਕਿਸੇ ਸਮੱਸਿਆ ਵਿੱਚ ਘਿਰ ਜਾਣ ਤੇ ਭਾਰਤ ਵਿੱਚ ਕਿਸੇ ਖਾਸ ਧਰਮ ਅਸਥਾਨ ਵਿੱਚ ਪਾਠ ਪੂਜਾ ਤੇ ਅਰਦਾਸ ਕਰਵਾਉਣ ਲਈ ਵੱਡੀਆਂ ਰਕਮਾਂ ਖਰਚ ਦਿੰਦੇ ਹਨ। ਜਦੋਂ ਇਸ ਦੇ ਬਾਵਜੂਦ ਵੀ ਸਮੱਸਿਆ ਦਾ ਹੱਲ ਨਹੀਂ ਹੁੰਦਾ ਤਾਂ ਅਖਬਾਰਾਂ ਦੇ ਇਸਤਿਹਾਰਾਂ ਜਾਂ ਟੀ ਵੀ ਚੈਨਲਾਂ 'ਤੇ ਚੱਲ ਰਹੀਆਂ ਤਾਂਤਰਿਕਾਂ ਜੋਤਸ਼ੀਆਂ ਦੀਆਂ ਮਸਹੂਰੀਆਂ ਰਾਹੀਂ, ਉਹਨਾਂ ਦੀ ਚੁੰਗਲ ਵਿੱਚ ਫਸਕੇ ਲੱਖਾਂ ਰੁਪਏ ਉਹਨਾਂ ਨੂੰ ਲੁਟਾ ਬੈਠਦੇ ਹਨ। ਇਹ ਸਭ ਕੁੱਝ ਕਰਕੇ ਵੀ ਸਮੱਸਿਆ ਹੱਲ ਹੋਣ ਦੀ ਬਜਾਏ ਕਰਵਾਈ ਗਈ ਲੁੱਟ ਕਾਰਣ, ਹੋਰ ਵੱਡੇ ਨੁਕਸਾਨ ਕਰਵਾ ਲੈਂਦੇ ਹਨ। ਅੰਤ ਜਦੋਂ ਸਾਰੀਆਂ ਠੱਗੀਆਂ ਦੀ ਸਮਝ ਲਗਦੀ ਹੈ ਤਾਂ ਓਦੋਂ ਤੱਕ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ । ਇਸੇ ਕਰਕੇ ਤਰਕਸੀਲ ਸੁਸਾਇਟੀ ਪੰਜਾਬ ਮਨੁੱਖੀ ਸਮੱਸਿਆਵਾਂ ਦੇ ਕਾਰਣ ਖੋਜਕੇ, ਉਹਨਾਂ ਨੂੰ ਹੱਲ ਕਰਨ ਲਈ ਲੋੜੀਂਦੇ ਯਤਨਾਂ/ ਸੰਘਰਸ਼ਾਂ ਦੇ ਰਸਤੇ ਪੈਣ ਦਾ ਲਗਾਤਾਰ ਹੋਕਾ ਦਿੰਦੀ ਆ ਰਹੀ ਹੈ ।

98151 69825

## ਪੇਸ਼ਕਦਮੀਆਂ

**ਇਕਾਈ ਸੰਗਰੂਰ : ਵਿਚਾਰ ਗੋਸ਼ਟੀ**

ਈਟਿੰਗ ਮਾਲ ਸੰਗਰੂਰ ਵਿਖੇ ਇੱਕ ਰੋਜਾ ਵਿਚਾਰ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਕਿਸਾਨੀ ਸੰਘਰਸ਼ ਵਿੱਚ ਆਪਣੀ ਜਾਨ ਗਵਾ ਚੁੱਕੇ ਕਿਸਾਨਾਂ ਨੂੰ ਦੋ ਮਿੰਟ ਲਈ ਮੋਨ ਧਾਰ ਕੇ ਸ਼ਰਧਾਂਜਲੀ ਦਿੱਤੀ ਗਈ। ਜਥੇਬੰਦਕ ਮੁਖੀ ਮਾਸਟਰ ਪਰਮ ਵੇਦ ਨੇ ਵਿਚਾਰ ਗੋਸ਼ਟੀ ਵਿਚ ਸ਼ਾਮਲ ਸਾਰਿਆਂ ਨੂੰ ਜੀ ਆਇਆ ਕਿਹਾ। ਗੋਸ਼ਟੀ ਦੇ ਮੁੱਖ ਬੁਲਾਰੇ ਲੈਕਚਰਾਰ ਤਰਸੇਮ ਲਾਲ ਧੂਰੀ ਸਨ। ਇਸ ਸਮੇਂ ਹੋਈ ਵਿਚਾਰ ਚਰਚਾ ਵਿਚ ਬਲਵੀਰ ਲੌਂਗੋਵਾਲ, ਜਗਦੇਵ ਵਰਮਾ, ਮਨਧੀਰ ਸਿੰਘ, ਚਮਕੌਰ ਮਹਿਲਾ, ਇਨਜਿੰਦਰ ਸਿੰਘ, ਤਰਸੇਮ ਬਾਵਾ, ਸੁਖਦੇਵ ਧੂਰੀ, ਸੁਖਜਿੰਦਰ ਸਿੰਘ, ਗੁਰਦੀਪ ਲਹਿਰਾ, ਸੁਰਿੰਦਰ ਪਾਲ, ਜਗਜੀਤ ਲੱਡਾ, ਸੁਖਦੇਵ ਕਿਸ਼ਨਗੜ੍ਹ, ਲੈਕਚਰਾਰ ਗੁਲਜ਼ਾਰ ਸਿੰਘ ਨੇ ਭਾਗ ਲਿਆ। ਕ੍ਰਿਸ਼ਨ ਦੁੱਗਾ ਨੇ ਸਭ ਦਾ ਧੰਨਵਾਦ ਕੀਤਾ। **-ਪਰਮਵੇਦ**

**ਇਕਾਈ ਅੰਮ੍ਰਿਤਸਰ : ਰੋਸ ਮੁਜਾਹਰਾ**

1. ਤਿੰਨ ਕਿਸਾਨ ਵਿਰੋਧੀ ਕਾਲੇ ਕਾਨੂੰਨਾਂ ਖਿਲਾਫ਼ ਸਥਾਨਕ ਲਾਰੈਂਸ ਰੋਡ ਵਿਖੇ ਰੋਸ ਮੁਜਾਹਰਾ ਕੀਤਾ ਗਿਆ ਜਿਸਦੀ ਪ੍ਰਧਾਨਗੀ ਤਰਕਸ਼ੀਲ ਆਗੂ ਐਡਵੋਕੇਟ ਅਮਰਜੀਤ ਬਾਈ ਨੇ ਕੀਤੀ। ਇਸ ਮੌਕੇ ਤਰਕਸ਼ੀਲ ਆਗੂਆਂ ਸੁਮੀਤ ਸਿੰਘ, ਜਸਪਾਲ ਬਾਸਰਕਾ, ਮਨਜੀਤ ਬਾਸਰਕੇ, ਮਾਸਟਰ ਕੁਲਜੀਤ ਵੇਰਕਾ, ਕਾ. ਬਲਵਿੰਦਰ ਦੁਧਾਲਾ ਨੇ ਸੰਬੋਧਨ ਕੀਤਾ। ਭਾਜਪਾ ਪੱਖੀ ਫਿਲਮੀ ਕਲਾਕਾਰਾਂ ਅਤੇ ਗੋਦੀ ਮੀਡੀਏ ਵੱਲੋਂ ਕਿਸਾਨਾਂ ਪ੍ਰਤੀ ਕੀਤੇ ਜਾ ਰਹੇ ਝੂਠੇ ਭੰਡੀ ਪ੍ਰਚਾਰ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ। ਇਸ ਮੌਕੇ ਹੋਰਨਾਂ ਤੋਂ ਇਲਾਵਾ ਤਰਕਸ਼ੀਲ ਆਗੂ ਸੁਖਮੀਤ ਸਿੰਘ, ਅਸ਼ਵਨੀ ਕੁਮਾਰ, ਕਮਲਜੀਤ ਸਿੰਘ, ਬਲਦੇਵ ਸਿੰਘ, ਬਲਦੇਵ ਰਾਜ ਵੇਰਕਾ, ਹਰਜਿੰਦਰ ਜਲਾਲਪੁਰ, ਬੀ.ਐਮ. ਸਿੰਘ, ਰਮੇਸ਼ ਕੁਮਾਰ, ਹਰੀਸ਼ ਸਿੰਘ ਚੌਧਰੀ ਅਤੇ ਪਵਨ ਕੁਮਾਰ ਆਦਿ ਨੇ ਸ਼ਮੂਲੀਅਤ ਕੀਤੀ।

2. ਭੰਡਾਰੀ ਪੁਲ ਵਿਖੇ ਕਿਸਾਨ ਸੰਘਰਸ਼ ਦੇ ਸ਼ਹੀਦਾਂ ਦੇ ਸ਼ਰਧਾਂਜਲੀ ਸਮਾਰੋਹ, ਕੱਥੂ ਨੰਗਲ ਟੋਲ ਪਲਾਜ਼ਾ ਵਿਖੇ ਹੋਏ ਸ਼ਰਧਾਂਜਲੀ ਸਮਾਰੋਹ, ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਕੰਪਨੀ ਬਾਗ ਵਿਖੇ ਕੀਤੇ ਸ਼ਰਧਾਂਜਲੀ ਸਮਾਰੋਹ, 26 ਜਨਵਰੀ ਦੇ ਅੰਮ੍ਰਿਤਸਰ ਭੰਡਾਰੀ ਪੁਲ ਦੇ ਟਰੈਕਟਰ ਮਾਰਚ, ਪੁਲਵਾਮਾ ਦੇ ਸ਼ਹੀਦਾਂ ਦੇ ਸਮਾਗਮਾਂ ਆਦਿ ਵਿਚ ਇਕਾਈ ਨੇ ਸਰਗਰਮੀ ਨਾਲ ਭਾਗ ਲਿਆ। **ਸੁਮੀਤ ਸਿੰਘ**

**ਇਕਾਈ ਜਗਰਾਓਂ :**

**ਅੰਧਵਿਸਵਾਸੀ ਰਸਮਾਂ ਨੂੰ ਵੰਗਾਰਦਾ ਹੋਇਆ ਮਾ. ਰਾਮ ਸਰਨ ਦਾਸ ਦਾ ਸਤਿਕਾਰ ਸਮਾਗਮ :** ਜੋਨ ਲੁਧਿਆਣਾ ਦੀ ਇਕਾਈ ਜਗਰਾਓਂ ਦੇ ਆਗੂ ਕਮਲ ਜੀਤ ਬੁਜਰਗ ਅਤੇ ਲੋਕ ਪੱਖੀ ਲੇਖਕ ਦਵਿੰਦਰਜੀਤ ਦੇ ਪਿਤਾ ਰਾਮ ਸਰਨ ਦਾਸ ਜੀ ਦੀ ਮੌਤ ਉਪਰੰਤ ਉਹਨਾਂ ਦਾ ਸਤਿਕਾਰ ਸਮਾਗਮ ਲੋਕਾਂ ਨੂੰ ਅੰਧਵਿਸ਼ਵਾਸੀ ਰਸਮਾਂ ਤੋਂ ਮੁਕਤ ਕਰਾਉਣ ਦੀ ਰੌਸ਼ਨੀ ਵੰਡਦਾ ਹੋਇਆ ਸਮਾਪਤ ਹੋਇਆ। ਉਹਨਾਂ ਦੇ ਪਿੰਡ ਬੁਜਰਗ ਵਿਖੇ ਹੋਏ ਇਸ ਸਮਾਗਮ ਮੌਕੇ ਤਰਕਸੀਲ ਸੁਸਾਇਟੀ ਪੰਜਾਬ ਦੇ ਆਗੂਆਂ ਮਾ. ਰਾਜਿੰਦਰ ਭਦੌੜ, ਜਸਵੰਤ ਜੀਰਖ, ਦਲਬੀਰ ਕਟਾਣੀ ਨੇ ਸੰਬੋਧਨ ਕੀਤਾ। ਰਾਮ ਸਰਨ ਦਾਸ ਜੀ ਨੇ ਭਾਵੇਂ ਆਪਣਾ ਸਰੀਰ ਮਰਨ ਉਪਰੰਤ ਖੋਜ ਕਾਰਜਾਂ ਲਈ ਹਸਪਤਾਲ ਨੂੰ ਦੇਣ ਬਾਰੇ ਪ੍ਰਣ ਕੀਤਾ ਹੋਇਆ ਸੀ, ਪਰ ਉਹਨਾਂ ਦੀ ਇਹ ਇੱਛਾ ਇਸ ਕਰਕੇ ਪੂਰੀ ਨਹੀਂ ਹੋ ਸਕੀ ਕਿਉਂਕਿ ਕਰੋਨਾਂ ਕਾਰਣ ਹਸਪਤਾਲਾਂ ਨੇ ਇਹ ਲੈਣ ਤੋਂ ਮਨਾਹੀ ਕੀਤੀ ਹੋਈ ਸੀ। ਉਹਨਾਂ ਦੀਆਂ ਅਸਥੀਆਂ ਵੀ ਕਿਸੇ ਤੀਰਥ ਅਸਥਾਨ ਤੇ ਭੇਂਟ ਕਰਨ ਦੀ ਬਜਾਏ ਆਪਣੇ ਖੇਤ ਵਿੱਚ ਹੀ ਦੱਬਾਕੇ ਉੱਪਰ ਇਕ ਅੰਬ ਦਾ ਬੂਟਾ ਲਗਾ ਦਿੱਤਾ ਗਿਆ। ਅਵਤਾਰ ਸਿੰਘ ਨੇ ਮਾ. ਰਾਮ ਸਰਨ ਨਾਲ ਬਿਤਾਏ ਸਮੇਂ ਦੌਰਾਨ ਕੀਤੇ ਸੰਘਰਸ਼ਾਂ ਦੇ ਹਵਾਲਿਆਂ ਨਾਲ ਆਪਣੇ ਜਜਬਾਤ ਸਾਂਝੇ ਕੀਤੇ। ਇਸ ਸਮੇਂ ਕਰਤਾਰ ਸਿੰਘ ਵਿਰਾਨ ਮੁੱਖੀ ਜਗਰਾਓਂ ਇਕਾਈ, ਸੁਖਦੇਵ ਸਿੰਘ ਜਗਰਾਓਂ, ਆਤਮਾ ਸਿੰਘ ਵਿੱਤ ਮੁਖੀ ਲੁਧਿਆਣਾ ਜੋਨ, ਪ੍ਰਭਜੋਤ ਪ੍ਰਧਾਨ ਸਾਹਿਤ ਸਭਾ, ਪ੍ਰੋ ਸੁਖਵਿੰਦਰ ਸੁੱਖੀ ਸਮੇਤ ਇਲਾਕੇ ਦੀਆਂ ਉੱਘੀਆਂ ਸਖਸੀਅਤਾਂ ਨੇ ਆਪਣੀ ਹਾਜਰੀ ਲਵਾਈ। **ਜਸਵੰਤ ਜੀਰਖ**



**ਇਕਾਈ ਕੋਹਾੜਾ :**

ਸੀ. ਐੱਸ. ਸੀ. ਲੁਧਿਆਣਾ ਦੇ ਅਨਾਟਮੀ ਵਿਭਾਗ ਵਿੱਚ ਸਾਲ 2020 ਦੇ ਪਹਿਲੇ ਸਾਲ ਦੇ MBBS ਦੇ ਵਿਦਿਆਰਥੀਆਂ ਲਈ ਮੌਤ ਤੋਂ ਬਾਅਦ ਮਨੁੱਖੀ ਸਰੀਰ ਦੀ ਮਹੱਤਤਾ ਬਾਰੇ ਇੱਕ ਸੈਸ਼ਨ ਆਯੋਜਿਤ ਕੀਤਾ ਗਿਆ। ਪ੍ਰਿੰਸੀਪਲ ਸੀ. ਐਮ.ਸੀ. ਦੇ ਸੱਦੇ ਤੇ ਦਲਬੀਰ ਕਟਾਣੀ ਨੇ ਵਿਦਿਆਰਥੀਆਂ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਉਦੇਸ਼ਾਂ ਅਤੇ ਕਾਰਜਾਂ ਬਾਰੇ ਜਾਣਕਾਰੀ ਦਿੱਤੀ। ਆਈ.ਟੀ ਆਈ. (ਕੁੜੀਆਂ) ਲੁਧਿਆਣਾ ਵਿਖੇ ਦਲਬੀਰ ਕਟਾਣੀ ਅਤੇ ਜਗਜੀਤ ਮਨਸੂਰਪੁਰੀ ਨੇ ਸੰਬੋਧਨ ਕੀਤਾ। **ਰਜਿੰਦਰ ਜੰਡਿਆਲੀ**

**ਇਕਾਈ ਨਵਾਂਸ਼ਹਿਰ :**

ਜ਼ੋਨ ਵੱਲੋਂ ਸਿੰਘੂ ਬਾਰਡਰ ਤੇ ਬੈਠੇ ਅਤੇ ਪੰਜਾਬ ਵਿਚ ਵੱਖ

ਵੱਖ ਟੋਲ ਪਲਾਜ਼ਿਆਂ, ਮਾਲਾਂ, ਰਿਲਾਇੰਸ ਪੰਪਾਂ ਤ਼ਤੇ ਚੱਲ ਰਹੇ ਧਰਨਿਆਂ ਤ਼ਚ ਲਗਭਗ ਲੱਖ ਰੁਪਏ ਦਾ ਤਰਕਸ਼ੀਲ ਅਤੇ ਉਸਾਰੂ ਸਾਹਿਤ ਵੰਡਿਆ ਗਿਆ। ਆਰਥਿਕ ਸਹਾਇਤਾ ਕਰਨ ਵਾਲੇ ਲੈਸਟਰ ਯੂ. ਕੇ. ਦੇ ਸਾਥੀ ਮੱਖਣ ਸਿੰਘ ਮੰਡੀ ਅਤੇ ਹੋਰ ਸਾਥੀਆਂ ਦਾ ਵਿਸ਼ੇਸ਼ ਧੰਨਵਾਦ ਕੀਤਾ ਗਿਆ। ਸਿੰਘੂ, ਕੁੰਡਲੀ ਬਾਰਡਰ ਪਹੁੰਚ ਕੇ ਜ਼ੋਨ ਮੁਖੀ ਜੋਗਿੰਦਰ ਕੁੱਲੇਵਾਲ, ਸੱਤਪਾਲ ਸਲੋਹ, ਮੁਕੰਦ ਲਾਲ, ਸੁਖਵਿੰਦਰ ਗੋਗਾ, ਮਾ. ਰਾਮ ਪਾਲ, ਬਲਜਿੰਦਰ ਸਹਿਬਾਜਪੁਰੀ, ਮਾ. ਕੁਲਵਿੰਦਰ ਖਟਕੜ, ਜਗਤਾਰ ਬਾਹੋਵਾਲ, ਮਾ. ਅਵਤਾਰ ਲੰਗੇਰੀ, ਮਾ. ਨਰੇਸ਼ ਭੰਮੀਆ, ਬਲਜੀਤ ਖਟਕੜ, ਸ਼ਮਸ਼ੇਰ ਸਿੰਘ, ਮਾ. ਜਗਦੀਸ਼ ਆਦਿ ਆਗੂਆਂ ਨੇ ਲੋਕਾਂ ਤ਼ਚ ਸੰਸਥਾ ਦਾ ਪ੍ਰਚਾਰ ਕੀਤਾ। ਗੜ੍ਹਸ਼ੰਕਰ, ਨਵਾਂ ਸ਼ਹਿਰ, ਰਾਹੋਂ, ਬੰਗਾ ਆਦਿ ਇਕਾਈਆਂ ਵੱਲੋਂ ਭਰਵੀਂ ਸ਼ਮੂਲੀਅਤ ਕੀਤੀ ਗਈ। ਔਰਤ ਆਗੂਆਂ ਕਮਲਜੀਤ ਕੌਰ, ਬਲਵਿੰਦਰ ਕੌਰ, ਜਸਵੀਰ ਕੌਰ, ਸੰਤੋਸ਼ ਕੁਮਾਰੀ, ਰੂਬੀ ਬੰਗਾ ਵੱਲੋਂ ਵੀ ਸ਼ਮੂਲੀਅਤ ਅਤੇ ਸੰਬੋਧਨ ਕੀਤਾ ਗਿਆ।

**ਸੰਵਿਧਾਨ ਦਿਵਸ ਮੌਕੇ ਸੈਮੀਨਾਰ ਤ਼ਚ ਹਾਜ਼ਰੀ** :ਡਾ. ਬੀ. ਆਰ. ਅੰਬੇਦਕਰ ਵੈਲਫੇਅਰ ਸੁਸਾਇਟੀ ਅਤੇ ਪ੍ਰਵਾਸੀ ਭਾਰਤੀਆਂ ਵੱਲੋਂ ਸ਼ੂਰਾਪੁਰ ਵਿਖੇ ਕਰਵਾਏ ਇਸ ਸੈਮੀਨਾਰ ਵਿੱਚ ਜੋਨ ਆਗੂ ਜੋਗਿੰਦਰ ਕੁੱਲੇਵਾਲ ਨੇ ਸੰਬੋਧਨ ਕੀਤਾ। ਪ੍ਰਿੰਸੀਪਲ ਕਮਲਜੀਤ ਕੌਰ, ਵਿਦਿਆਰਥੀ ਆਗੂ ਕਰਨਦੀਪ ਇਬਰਾਹੀਮਪੁਰ ਨੇ ਤਰਕਸ਼ੀਲ ਸਾਹਿਤ ਪ੍ਰਦਰਸ਼ਨੀ ਲਾਈ। **ਜੋਗਿੰਦਰ ਕੁੱਲੇਵਾਲ**

**ਜੋਨ ਮੁਕਤਸਰ ਫਾਜ਼ਿਲਕਾ:**

**ਤਿੰਨ ਰੋਜਾ ਤਰਕਸ਼ੀਲ ਨਾਟਕ ਮੇਲਾ**: ਮਾਘੀ ਮੇਲੇ ਤ਼ਤੇ ਸਥਾਨਕ ਜੋਨ ਵੱਲੋਂ ਤਿੰਨ ਰੋਜਾ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਤਰਕਸ਼ੀਲਾਂ ਦੇ ਮੰਚ ਤੋਂ ਲਗਾਤਾਰ ਤਿੰਨ ਦਿਨ ਨਾਟਕਾਂ, ਗੀਤਾਂ, ਕੋਰੀਓਗ੍ਰਾਫੀਆਂ, ਜਾਦੂ ਸ਼ੋਅ ਤੇ ਤਕਰੀਰਾਂ ਦਾ ਪ੍ਰਵਾਹ ਚਲਦਾ ਰਿਹਾ। ਅਦਾਕਾਰ ਮੰਚ ਮੁਹਾਲੀ ਵੱਲੋਂ ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ 'ਰੰਗਕਰਮੀ ਦਾ ਬੱਚਾੜ਼ ਚੰਡੀਗੜ੍ਹ ਸਕੂਲ ਆਫ ਡਰਾਮਾ ਵੱਲੋਂ ਇਕੱਤਰ ਸਿੰਘ ਦੀ ਨਿਰਦੇਸ਼ਨਾ ਹੇਠ 'ਕਿਰਤੀੜਅਤੇ 'ਠੱਗੀੜਨਾਟਕਾਂ ਦਾ ਮੰਚਨ ਕੀਤਾ ਗਿਆ। ਲੋਕ ਚੇਤਨਾ ਮੰਚ ਜੋਧਪੁਰ ਦੇ ਕਲਾਕਾਰਾਂ ਨੇ ਗੁਰਤੇਜ ਜੋਧਪੁਰ ਦੀ ਨਿਰਦੇਸ਼ਨਾ ਹੇਠ ਨਾਟਕਾਂ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਜਗਸੀਰ ਜੀਦਾ ਦੀ ਅਗਵਾਈ ਵਿੱਚ ਲੋਕ ਬੋਲੀਆਂ ਤੇ ਗੀਤਾਂ ਦਾ ਰੰਗ ਬਿਖੇਰਿਆ। ਡਾ. ਪਰਮਜੀਤ ਢੀਂਗਰਾ, ਬੂਟਾ ਸਿੰਘ ਵਾਕਿਫ ਤੇ ਮਾਸਟਰ ਕੁਲਜੀਤ ਡੰਗਰ ਖੇੜਾ ਨੇ ਮੇਲੇ ਵਿੱਚ ਜੁੜੇ ਲੋਕਾਂ ਨੂੰ ਸੰਬੋਧਨ ਹੋਏ। ਸੁਖਦੇਵ ਮਲੂਕਪੁਰੀ ਨੇ ਮੇਲੇ ਵਿੱਚ ਤਿੰਨ ਦਿਨ ਦਰਸ਼ਕਾਂ ਨੂੰ ਜਾਦੂ ਕਲਾ ਦੇ ਭੇਦ ਸਮਝਾਏ। ਤਰਕਸ਼ੀਲ ਪੁਸਤਕਾਂ ਤੇ ਪੋਸਟਰ ਪ੍ਰਦਰਸਨੀ ਨੇ ਵੀ ਲੋਕਾਂ ਦਾ ਧਿਆਨ ਖਿੱਚਿਆ। ਮੇਲੇ ਦੀ ਸਫਲਤਾ ਲਈ ਭੁਪਿੰਦਰ ਵੜਿੰਗ, ਬਲਦੇਵ ਸਿੰਘ ਲੱਧੂਵਾਲਾ, ਜਸਵੰਤ ਸਿੰਘ, ਪ੍ਰਵੀਨ ਜੰਡਵਾਲਾ, ਮਾਸਟਰ ਕੁਲਜੀਤ, ਕੇ. ਸੀ.ਰੁਪਾਣਾ, ਸੁਰਿੰਦਰ ਗੰਜੂਆਣਾ, ਲਖਵੀਰ ਸਿੰਘ ਹਰੀਕੇ, ਰਾਮ ਸਵਰਨ ਲੱਖੇਵਾਲੀ ਤੇ ਪਰਮਿੰਦਰ ਖੋਖਰ ਨੇ ਭਰਵਾਂ ਸਹਿਯੋਗ ਦਿੱਤਾ।

## ਤਰਕਸ਼ੀਲ ਆਗੂ ਅਵਤਾਰ ਲੰਗੇਰੀ ਦੀ ਸਰਕਾਰੀ ਸੇਵਾ ਮੁਕਤੀ 'ਤੇ ਨਾਟਕ ਮੇਲਾ

ਵੱਢੋਆਣ ਸਰਦੁੱਲਾਪੁਰ ਸ. ਪ੍ਰ. ਸਕੂਲ ਤੋਂ ਬਤੌਰ ਸੈਂਟਰ ਹੈੱਡ ਟੀਚਰ ਸੇਵਾ ਮੁਕਤ ਹੋਏ ਸਟੇਟ ਐਵਾਰਡੀ ਅਧਿਆਪਕ, ਤਰਕਸ਼ੀਲ ਕਾਰਕੁੰਨ ਅਵਤਾਰ ਲੰਗੇਰੀ ਦੀ ਸਰਕਾਰੀ ਸੇਵਾ ਮੁਕਤੀ ਮੌਕੇ ਆਯੋਜਿਤ ਸਮਾਗਮ ਵਿੱਚ ਚੰਡੀਗੜ੍ਹ ਸਕੂਲ ਆਫ ਡਰਾਮਾ ਵੱਲੋਂ ਇਕੱਤਰ ਸਿੰਘ ਦੀ ਨਿਰਦਸ਼ੇਨਾ ਹੇਠ ਨਾਟਕਾਂ 'ਇਹ ਲਹੂ ਕਿਸਦਾ ਹੈੜ, 'ਤਮਾਸਾ-ਏ-ਹਿੰਦੁਸਤਾਨੜ ਦਾ ਮੰਚਨ ਕੀਤਾ ਗਿਆ। ਧਰਮਿੰਦਰ ਮਸਾਣੀਆਂ ਤੇ ਬਲਵੀਰ ਤੱਖੀ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਮਹਿਮਾਨਾਂ ਨੂੰ ਜਾਣ ਵੇਲੇ ਮਠਿਆਈ ਦੀ ਥਾਂ ਤਰਕਸ਼ੀਲ ਸਾਹਿਤ ਵੰਡਿਆ ਗਿਆ। ਇਸ ਮੌਕੇ ਇਕਾਈ ਗੜ੍ਹਸ਼ੰਕਰ ਵੱਲੋਂ ਕਰਨਦੀਪ, ਪ੍ਰਿੰਸੀਪਲ ਕਮਲਜੀਤ ਕੌਰ ਦੀ ਅਗਵਾਈ ਤ਼ਚ ਤਰਕਸ਼ੀਲ ਸਾਹਿਤ ਪ੍ਰਦਰਸ਼ਨੀ ਲਗਾਈ ਗਈ ਮੰਚ ਸੰਚਾਲਨ ਤਰਕਸ਼ੀਲ ਆਗੂ ਜੋਗਿੰਦਰ ਕੁੱਲੇਵਾਲ ਨੇ ਕੀਤਾ। ਪਲਸ ਮੰਚ ਦੇ ਸੂਬਾ ਪ੍ਰਧਾਨ ਅਮੋਲਕ ਸਿੰਘ, ਵਰਗ ਚੇਤਨਾ ਦੇ ਸੰਪਾਦਕ ਯਸ਼ਪਾਲ, ਸੱਤਪਾਲ ਸਲੋਹ, ਵਿਜੈ ਬੰਬੇਲੀ, ਬਲਜਿੰਦਰ ਮਾਨ (ਸੰਪਾਦਕ 'ਨਿੱਕੀਆਂ ਕਰੂੰਬਲਾੜ), ਮਲਕੀਅਤ ਬਾਹੋਵਾਲ, ਨਰਿੰਦਰ ਗੌਤਮ, ਅਮਰਜੀਤ ਕੁਮਾਰ, ਜਗਤਾਰ ਬਾਹੋਵਾਲ, ਕਮਲਦੀਪ, ਸੁਖਦੇਵ ਸਿੰਘ ਲੰਗੇਰੀ, ਸੱਤਪਾਲ ਲੱਠ, ਤੀਰਥ ਰਾਮ ਆਦਿ ਆਗੂਆਂ ਨੇ ਸੰਬੋਧਨ ਕੀਤਾ। ਲੰਗੇਰੀ ਜੀ ਦੀ ਜੀਵਨ ਸਾਥਣ ਮਾਇਆ ਦੇਵੀ ਨੇ ਸਾਰਿਆਂ ਦਾ ਧੰਨਵਾਦ ਕੀਤਾ। ਇਸ ਮੌਕੇ ਅਵਤਾਰ ਲੰਗੇਰੀ ਜੀ ਦਾ ਵੱਖ-ਵੱਖ ਜਥੇਬੰਦੀਆਂ, ਸੰਸਥਾਵਾਂ ਵੱਲੋਂ ਸਨਮਾਨ ਕੀਤਾ ਗਿਆ।

**ਜੋਗਿੰਦਰ ਕੁੱਲੇਵਾਲ**

***ਸਫਾ 52 ਦਾ ਬਾਕੀ***

ਯੂਨੀਵਰਸਿਟੀਆਂ ਬਣੀਆਂ ਹਨ। ਸਾਡੇ ਕੋਲ ਭਗਤ ਸਿੰਘ ਤੇ ਬਾਬਾ ਸਾਹਬ ਅੰਬੇਦਕਰ ਤਾਂ ਹਨ ਪਰ ਸ਼ਾਇਦ ਅਸੀਂ ਉਨ੍ਹਾਂ ਦੇ ਨਾਮ ਤ਼ਤੇ ਸਿਖਿਆ ਦਾ ਕੰਮ ਉਸ ਪੱਧਰ ਤ਼ਤੇ ਨਹੀਂ ਕਰ ਸਕੇ ਜਿੰਨਾ ਕੰਮ ਦੱਖਣ ਵਿੱਚ ਪੇਰੀਆਰ ਦੇ ਨਾਮ ਤ਼ਤੇ ਹੋਇਆ ਹੈ। ਕਰਨਾ ਪਏਗਾ।

*ਆਖਰੀ ਪੰਨਾ*

# ਪੱਥਰ-ਯੁੱਗ ਦੀ ਸੋਚ



**ਜਸਵੰਤ ਮੋਹਾਲੀ**

ਇਹ ਗੱਲ ਸਿਰਫ ਅੰਗ-ਬਦਲਣ ਦੀ ਮੈਡੀਕਲ ਤਕਨੀਕ ਹਾਸਲ ਕਰ ਲੈਣ ਦੀ ਨਹੀਂ ਸਗੋਂ ਵਿਗਿਆਨਕ ਤਰੱਕੀ ਦੇ ਮੁਕਾਬਲੇ ਸਾਡੀ ਪਛੜੀ ਸੋਚ ਦੀ ਹੈ। ਜਨਵਰੀ ਵਿੱਚ ਦਿੱਲੀ ਦੀ 20 ਮਹੀਨਿਆਂ ਦੀ ਬੱਚੀ ਧਨਿਸ਼ਠਾ ਦੀ ਸਿਰ ਦੀ ਸੱਟ ਤੋਂ ਬਾਦ ਦਿਮਾਗੀ ਮੌਤ ਹੋ ਗਈ ਸੀ। ਉਸਦੇ ਗੁਰਦੇ, ਜਿਗਰ, ਦਿਲ ਅਤੇ ਅੱਖਾਂ ਦੇ ਕੋਰਨੀਆਂ ਨੇ ਪੰਜ ਲੋੜਵੰਦ ਇਨਸਾਨਾਂ ਨੂੰ ਨਵੀਂ ਜ਼ਿੰਦਗੀ ਦਿੱਤੀ। ਸਫਲਤਾ ਪੂਰਵਕ ਅੰਗ ਬਦਲਣ ਦੀ ਮੁਹਾਰਤ ਹਾਸਲ ਕਰਨਾ ਜਿੱਥੇ ਮੈਡੀਕਲ ਵਿਗਿਆਨ ਦੀ ਵੱਡੀ ਉਪਲਬਧੀ ਹੈ ਉੱਥੇ ਦਿਮਾਗੀ ਮੌਤ ਵਾਲੇ ਇਨਸਾਨ ਦੇ ਵਾਰਸਾਂ ਦਾ ਅੰਗ ਪ੍ਰਦਾਨ ਦਾ ਫੈਸਲਾ ਕਰਨਾ ਵੀ ਬਹੁਤ ਵੱਡੀ ਗੱਲ ਹੈ। ਪਰ ਭਾਰਤ ਵਿੱਚ ਅੰਗ ਪ੍ਰਦਾਨ ਦੀ ਦਰ ਬਹੁਤ ਹੀ ਘੱਟ ਹੈ, ਚਾਲੀ ਲੱਖ ਦੀ ਆਬਾਦੀ ਪਿੱਛੇ ਸਿਰਫ ਇੱਕ ਅੰਗ-ਪ੍ਰਦਾਨੀ ਹੈ। ਇਸਦਾ ਵੱਡਾ ਕਾਰਣ ਸਮਾਜ ਵਿੱਚ ਜਾਗਰੂਕਤਾ ਦੀ ਘਾਟ, ਧਾਰਮਿਕ ਵਿਸ਼ਵਾਸ਼ ਤੇ ਵਹਿਮ-ਭਰਮ ਹਨ। ਇਨ੍ਹਾਂ ਕਾਰਣਾਂ ਕਰਕੇ ਅਸੀਂ ਸਿਰਫ ਅੰਗ-ਪ੍ਰਦਾਨ ਵਿਚ ਹੀ ਨਹੀਂ ਬਾਕੀ ਖੇਤਰਾਂ ਵਿੱਚ ਵੀ ਪਛੜੇ ਹਾਂ। ਵੈਸੇ ਤਾਂ ਵਿਗਿਆਨ ਦੀ ਤਰੱਕੀ ਨਾਲੋਂ ਸਭਿਆਚਾਰਕ ਤਬਦੀਲੀ ਦੀ ਗਤੀ ਪਛੜੀ ਹੀ ਹੁੰਦੀ ਹੈ। ਸਮਾਜ ਦੀ ਸੋਚ\ਸਮਝ ਜੜ੍ਹਤਾ ਦੀ ਸ਼ਿਕਾਰ ਹੁੰਦੀ ਹੈ, ਜਿਸ ਕਾਰਣ ਇਹਦੇ ਵਿਕਾਸ ਦੀ ਤੋਰ ਧੀਮੀ ਹੁੰਦੀ ਹੈ। ਇਸ ਨੂੰ ਗਤੀ ਦੇਣ ਦਾ ਕੰਮ ਸਹਿਜ ਸੁਭਾਅ ਨਹੀਂ ਹੁੰਦਾ ਸਗੋਂ ਉਚੇਚ ਨਾਲ ਕਰਨਾ ਪੈਂਦਾ ਹੈ। ਪਰ ਇਸ ਸੋਚ ਦੇ ਵਿਕਾਸ ਨੂੰ ਤੇਜ ਕਰਨ ਦਾ ਕੰਮ ਕੌਣ ਕਰੇਗਾ? ਤੇ ਮੈਨੂੰ ਕੁੱਝ ਚਿੰਤਕ, ਕਲਾਕਾਰ, ਸਾਹਿਤਕਾਰ ਵਗੈਰਾ ਜਾਂ ਕੁੱਝ ਜੱਥੇਬੰਦੀਆਂ ਨਜ਼ਰ ਆਉਂਦੀਆਂ ਹਨ ਜੋ ਇਹ ਕੰਮ ਕਰਦੇ ਹਨ। ਉਹ ਇਹ ਕੰਮ ਕਿਵੇਂ ਕਰਦੇ ਹਨ? ਕੁੱਝ ਕਿਤਾਬਾਂ, ਰਸਾਲੇ, ਨਾਟਕ, ਫਿਲਮਾਂ, ਸ਼ੋਅ ਆਦਿ ਰਾਹੀਂ। ਪਰ ਦੂਜੀ ਵਿਰੋਧੀ ਧਿਰ ਦੇ ਮੁਕਾਬਲੇ ਜਾਗਰੂਕਤਾ ਦੇ ਇਸ ਕੰਮ ਦੀ ਸਮਰੱਥਾ ਬਹੁਤ ਨਿਗੂਣੀ ਹੈ। ਇਹ ਦੂਜੀ ਵਿਰੋਧੀ ਧਿਰ ਕੌਣ ਹੈ?ਕੀ ਇਹ ਧਾਰਮਿਕ ਕਥਾਵਾਚਕ/ਪੁਜਾਰੀ ਹਨ? ਰਾਜਨੇਤਾ ਹਨ? ਜਾਂ ਕੀ ਇਹ ਡੇਰੇ ਵਾਲੇ ਸਾਧ/ਬਾਬੇ ਹਨ? ਕੀ ਇਨ੍ਹਾਂ ਦਾ ਕੋਈ ਸਾਂਝਾ ਨਾਮ ਹੈ? ਸੋਚਣ ਦੇਵੋ। ਹਾਂ, ਇਹ ਸਾਧਨਾਂ/ਸਹੂਲਤਾਂ ਤੇ ਕਾਬਜ ਜਮਾਤਾਂ ਤੇ ਉਸਦੇ ਨੁਮਾਇੰਦੇ ਹਨ। ਸਮਾਜ ਦੀ ਸੋਚ ਨੂੰ ਪਿੱਛੇ ਲਿਜਾਣ ਦੀ ਇਨ੍ਹਾਂ ਦੀ ਅਥਾਹ ਸਮਰੱਥਾ ਹੈ। ਦਿਲਚਸਪ ਗੱਲ ਇਹ ਹੈ ਕਿ ਇਹ ਸਾਰੇ ਪ੍ਰਚਾਰ ਸਾਧਨਾਂ ਨਾਲ ਫਿਰਕੂ ਸਿਆਸਤ ਤੇ ਅੰਧਰਾਸ਼ਟਰਵਾਦ ਦਾ ਅਜਿਹਾ ਨਸ਼ਾ ਪਿਲਾਉਂਦੇ ਹਨ ਜਿਸ ਦੇ ਅਸਰ ਹੇਠ ਸਮਾਜ ਇਸ ਪਛੜੇਪਣ ਤੇ ਮਾਣ ਕਰਨਾ ਸਿੱਖ ਜਾਂਦਾ ਹੈ। ਉਹ ਵਿਗਿਆਨਕ ਸਹੂਲਤਾਂ ਮਾਨਣ ਵਿਚ ਇੱਕੀਵੀ ਸਦੀ ਦਾ ਹੁੰਦਾ ਹੈ, ਪਰ ਸੋਚ ਆਦਿ-ਮਾਨਵ ਵਾਂਗ ਚੀਕਾਂ ਕੂਕਾਂ ਮਾਰਕੇ ਰੂਹਾਂ ਤੇ ਦੈਵੀ ਸ਼ਕਤੀਆਂ ਨੂੰ ਖੁਸ਼ ਕਰਨ ਵਾਲੀ ਹੁੰਦੀ ਹੈ। ਧਰਮਾਂ ਦੇ ਪੁਜਾਰੀ, ਰਾਜਨੇਤਾ ਤੇ ਸਾਧਾਂ ਦੇ ਨਾਪਾਕ ਧੰਦੇ ਤੋਂ ਤਾਂ ਪਰਦਾ ਉਠ ਚੁੱਕਿਆ ਹੈ। ਸੁਆਲ ਵਿਗਿਆਨਕ ਸੰਸਥਾਵਾਂ ਤੇ ਉਸ ਨਾਲ ਜੁੜੇ ਅਧਿਕਾਰੀਆਂ ਦੇ ਵਿਹਾਰ ਦਾ ਹੈ। ਬੰਦਾ 'ਪੜ੍ਹ-ਲਿਖੜ ਕੇ ਏਨਾ ਕਾਬਲ ਹੋ ਜਾਂਦਾ ਹੈ ਕਿ ਇਸਰੋ ਵਰਗੀ ਸੰਸਥਾ ਦਾ ਚੇਅਰਮੈਨ ਬਣ ਜਾਂਦਾ ਹੈ। ਪਰ ਉਸਦੀ ਸੋਚ ਦਾ ਨਾੜੂਆ ਹਜ਼ਾਰਾਂ ਸਾਲ ਪਹਿਲਾਂ ਵਾਲੇ ਮਨੁੱਖ ਨਾਲ ਜੁੜਿਆ ਹੋਇਆ ਹੈ। ਇਸ ਲਈ ਉਹ ਰੌਕਟ ਵਰਗਾ ਇਕ ਖਿਡੌਣਾ ਰਾਕਟ ਬਣਾਉਂਦਾ ਹੈ, ਮੰਦਰ ਵਿੱਚ ਚੜ੍ਹਾ ਕੇ ਅਸਲੀ ਰਾਕਟ ਦੀ ਸਫਲਤਾ ਦੀ ਕਾਮਨਾ ਕਰਦਾ ਹੈ। ਸੁਆਲ ਕਰਨ ਤੇ ਇਸਨੂੰ ਨਿੱਜੀ ਵਿਸ਼ਵਾਸ਼ ਕਹਿੰਦਾ ਹੈ ਤੇ ਇਹ ਵੀ ਕਿ "ਰੱਬ ਅਤੇ ਜ਼ਹਿਰ ਨੂੰ ਅਜ਼ਮਾ ਕੇ ਨਹੀਂ ਦੇਖੀਦਾ"। ਪਰ ਉਸਦੇ ਇਸ ਨਿੱਜੀ ਵਿਸ਼ਵਾਸ਼ ਦਾ ਨਿੱਤ ਦੇ ਕੰਮ ਨਾਲ ਤਾਲਮੇਲ ਕਿਉਂ ਨਹੀਂ ਬੈਠਦਾ? ਅਨੰਤ ਪੁਲਾੜ ਗਾਹ ਲੈਣ ਦੀ ਸਮਰੱਥਾ ਹਾਸਲ ਕਰਕੇ ਵੀ ਸੋਚ ਪੱਥਰ-ਯੁਗ ਵਿੱਚ ਰਹਿੰਦੇ ਬੰਦੇ ਜਿੰਨੀ ਕਿਉਂ ਰਹਿੰਦੀ ਹੈ? ਆਪਾਂ ਅੰਗ-ਪ੍ਰਦਾਨ ਦੀ ਗੱਲ ਕਰ ਰਹੇ ਸੀ। ਸਰ ਗੰਗਾਰਾਮ ਹਸਪਤਾਲ ਦੇ ਡਾ. ਮਹਿਤਾ ਨੇ ਇਹ ਵੀ ਦੱਸਿਆ ਕਿ ਉੱਤਰ ਭਾਰਤ ਤੇ ਦੱਖਣ ਭਾਰਤ ਵਿੱਚ ਵੀ ਅੰਗਪ੍ਰਦਾਨ ਦੀ ਦਰ ਵਿੱਚ ਵੱਡਾ ਪਾੜਾ ਹੈ। ਦੱਖਣੀ ਰਾਜਾਂ ਵਿੱਚ ਦਸ ਲੱਖ ਦੀ ਅਬਾਦੀ ਪਿੱਛੇ ਇੱਕ ਅੰਗ-ਪ੍ਰਦਾਨੀ ਹੈ ਜਦ ਕਿ ਉਤਰੀ ਰਾਜਾਂ ਵਿੱਚ ਦਸ ਕਰੋੜ ਦੀ ਅਬਾਦੀ ਪਿੱਛੇ ਇੱਕ ਹੈ। ਦੱਖਣ ਦੇ ਮੰਦਰਾਂ ਵਿੱਚ ਵੀ ਰੋਜ਼ ਢੇਰਾਂ ਦੇ ਢੇਰ ਆਸਥਾ ਦਾ ਦਾਨ/ਚੜ੍ਹਾਵਾ ਚੜ੍ਹਦਾ ਹੈ। ਪਰ ਉੱਥੇ ਹੀ ਗਾਂਧੀ ਦਾ ਸਾਥੀ ਪੇਰੀਆਰ ਧਰਮ ਤੇ ਆਸਥਾ ਤੇ ਤਿੱਖੇ ਸੁਆਲ ਕਰਨ ਵਾਲਾ ਉੱਚੀ ਸੁਰ ਵਾਲਾ ਨਾਸਤਿਕ ਵੀ ਹੋਇਆ ਹੈ, ਜਿਸਦੇ ਨਾਮ ਤੇ ਬਹੁਤ ਨਾਮਣੇ ਵਾਲੀਆਂ ਸਿੱਖਿਆ ਸੰਸਥਾਵਾਂ ਤੇ

***ਬਾਕੀ ਸਫਾ 51 'ਤੇ***

# ਹੱਕ ਸੱਚ ਦੇ ਰਾਹੀਆਂ ਨੂੰ ਸਲਾਮ....

ਲੇਖਕਾਂ, ਕਲਾਕਾਰਾਂ ਤੇ ਬੁੱਧੀਜੀਵੀਆਂ ਲਈ ਸਰਹੱਦਾਂ ਮਾਅਨੇ ਨਹੀਂ ਰੱਖਦੀਆਂ। ਉਹ ਲੋਕਾਈ ਦੇ ਸਾਂਝੇ ਹੁੰਦੇ ਨੇ। ਮਾਨਵਤਾ ਦਾ ਦਰਦ ਪਛਾਨਣ ਵਾਲੇ। ਆਪਣੀ ਕਲਮ ਤੇ ਬੁਲੰਦ ਆਵਾਜ ਨਾਲ ਹੱਕ ਸੱਚ ਦੀ ਗੱਲ ਕਰਨ ਵਾਲੇ ਕਦੇ ਡਰਦੇ, ਝੁਕਦੇ ਨਹੀਂ। ਮਹਾਨ ਸ਼ਾਇਰ ਫੈਜ਼ ਅਹਿਮਦ ਫੈਜ਼ ਵਾਂਗ ਯੁੱਗ ਕਵੀ ਪਾਸ਼ ਦੇਸ਼ ਦੁਨੀਆਂ ਵਿੱਚ ਇਸੇ ਲਈ ਸਤਿਕਾਰ, ਸਲਾਮ ਦਾ ਹੱਕਦਾਰ ਹੈ ਕਿਉਂਕਿ ਉਸ ਦੀਆਂ ਕਵਿਤਾਵਾਂ ਵਿੱਚ ਸੂਹੀ ਸਵੇਰ ਦਾ ਸੱਦਾ ਹੈ।

ਦਿੱਲੀ ਦੀਆਂ ਸਰਹੱਦਾਂ ’ਤੇ ਚਲਦੇ ਕਿਸਾਨੀ ਸੰਘਰਸ਼ ਨੇ ਕੁੱਲ ਦੁਨੀਆਂ ਨੂੰ ਆਪਣੇ ਕਲਾਵੇ ਵਿੱਚ ਲਿਆ ਹੈ। ਦੇਸ਼ ਦੁਨੀਆਂ ਦੀਆਂ ਧੀਆਂ ਨੇ ਅੰਨਦਾਤਿਆਂ ਦੇ ਹੱਕ ਵਿੱਚ ਬੋਲਦਿਆਂ ਸੰਘਰਸ਼ ਵਿੱਚ ਆਪਣਾ ਸੀਰ ਪਾਇਆ ਹੈ।



ਅਮਰੀਕਾ ਦੀ ਸੰਸਾਰ ਪ੍ਰਸਿੱਧ ਪਾਪ ਸਿੰਗਰ ਰੇਹਾਨਾ ਜਿਸ ਦੇ ਇੰਟਰਨੈੱਟ ’ਤੇ 10 ਕਰੋੜ ਫਾਲੋਅਰਜ਼ ਹਨ, ਨੂੰ 2 ਫਰਵਰੀ ਤੱਕ ਬਹੁਤੇ ਭਾਰਤੀ ਤੇ ਪੰਜਾਬੀ ਨਹੀਂ ਜਾਣਦੇ ਸਨ। 2 ਫਰਵਰੀ ਨੂੰ ਛੇ ਸ਼ਬਦਾਂ ਦੇ ਉਸਦੇ ਇੱਕ ਟਵੀਟ ਨੇ ਭਾਰਤ ਵਿੱਚ ਤੂਫ਼ਾਨ ਮਚਾ ਦਿੱਤਾ। ਉਸਨੇ ਕਿਸਾਨ ਮੋਰਚੇ ਦੀ ਤਸਵੀਰ ਨਾਲ ਏਨਾ ਹੀ ਲਿਖਿਆ, “ਅਸੀਂ ਇਸ ਬਾਰੇ ਕਿਉਂ ਨੀਂ ਬੋਲਦੇ?” ਦਿੱਲੀ ਦੇ ਬਾਰਡਰਾਂ ’ਤੇ ਦੋ ਮਹੀਨੇ ਤੋਂ ਡਟੇ ਹੋਏ ਕਿਸਾਨ ਦੁਨੀਆਂ ਭਰ ਦੇ ਮੀਡੀਆ ਦੀ ਚਰਚਾ ਵਿੱਚ ਆ ਗਏ। ਪਰ ਕਾਰਪੋਰੇਟ ਘਰਾਣਿਆਂ ਦੇ ‘ਪਾਲੇ ਪੋਸੇ’ ਭਾਰਤੀ ਫਿਲਮੀ ਅਦਾਕਾਰਾਂ, ਖਿਡਾਰੀਆਂ ਨੇ ਸੱਤਾ ਨਾਲ ਵਫ਼ਾ ਨਿਭਾਉਂਦਿਆਂ ਰੇਹਾਨਾ ਦੇ ਮੁਕਾਬਲੇ ਕਿਸਾਨੀ ਘੋਲ ਤੇ ਸਰਕਾਰ ਦੇ ਹੱਥਕੰਡਿਆਂ ਨੂੰ ਦੇਸ਼ ਦਾ ਅੰਦਰੂਨੀ ਮਾਮਲਾ ਦੱਸਿਆ। ਇਸੇ ਧਰਤੀ ਦਾ ਅਨਾਜ ਖਾਣ ਵਾਲੇ ਕ੍ਰਿਕਟ ਖਿਡਾਰੀ ਤੇ ਫਿਲਮਾਂ ਦੇ ਹੀਰੋ ਖੇਤਾਂ ਦੇ ਪੁੱਤਾਂ ਲਈ ਖਲਨਾਇਕ ਬਣ ਪੇਸ਼ ਹੋਏ।



ਸਵੀਡਨ ਦੀ ਧੀ ਤੇ ਉੱਘੀ ਵਾਤਾਵਰਣ ਕਾਰਕੁੰਨ ਗ੍ਰੇਟਾ ਥੁਨਬਰਗ ਨੇ ਕਿਸਾਨੀ ਸੰਘਰਸ ਦੇ ਹੱਕ ਵਿੱਚ ਆਵਾਜ ਉਠਾਈ। ਦਿੱਲੀ ਪੁਲਿਸ ਦੀ ਨਜ਼ਰ ’ਚ ਉਹ ਐੱਫ.ਆਈ.ਆਰ. ਦੀ ਹੱਕਦਾਰ ਬਣੀ। ਮੀਡੀਆ ਵਿੱਚ ਚਰਚਾ ਤੁਰੀ ਤੇ ਖੇਤਾਂ ਨੂੰ ਆਪਣੇ ਬੇਗਾਨਿਆਂ ਦੀ ਪਰਖ ਹੋਈ। ਆਲੋਚਨਾ ਸੁਣ ਤੇ ਪਰਚਾ ਪੁਆ ਕੇ ਵੀ ਗ੍ਰੇਟਾ ਨੇ ਮੁੜ ਕਿਹਾ, “ਮੈਂ ਕਿਸਾਨਾਂ ਨਾਲ ਹਾਂ।” ਗ੍ਰੇਟਾ ਥੁਨਬਰਗ ਇੱਕ ਨਾਂ ਹੀ ਨਹੀਂ ਹੌਂਸਲੇ ਤੇ ਪ੍ਰਤੀਬੱਧਤਾ ਨਾਲ ਸੱਚ ਨਾਲ ਖੜ੍ਹਨ ਦੀ ਮਿਸਾਲ ਹੈ।

ਆਪਣੇ ਦੇਸ਼ ਦੀ ਹੀ ਵਾਤਾਵਰਣ ਕਾਰਕੁੰਨ ਦਿਸ਼ਾ ਰਵੀ ਨੂੰ ਤਾਂ ਕਿਸਾਨੀ ਘੋਲ ਦਾ ਸਮਰਥਨ ਕਰਨ ਬਦਲੇ ਜੇਲ੍ਹ ਦੀ ਹਵਾ ਵੀ ਖਾਣੀ ਪਈ। ਬੈਂਗਲੁਰੂ ਦੀ 21 ਸਾਲਾ ਦਿਸ਼ਾ ਨੂੰ ਟੂਲ ਕਿੱਟ ਦੇ ਮਾਮਲੇ ’ਚ ਅਦਾਲਤ ਦੇ ਫੈਸਲੇ ਤੋਂ ਪਹਿਲਾਂ ਹੀ ਗੋਦੀ ਮੀਡੀਆ ਨੇ ਉਸਨੂੰ ਦੋਸ਼ੀ ਠਹਿਰਾਉਣ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਬਹਾਦਰ ਧੀ ਦਿਸ਼ਾ ਨੇ ਅਦਾਲਤ ਵਿੱਚ ਆਖਿਆ ਕਿ ‘ਜੇਕਰ ਕਿਸਾਨਾਂ ਦੇ ਹੱਕ ਵਿੱਚ ਬੋਲਣਾ ਦੇਸ਼ ਧ੍ਰੋਹ ਹੈ ਤਾਂ ਉਹ ਜੇਲ੍ਹ ਵਿੱਚ ਹੀ ਰਹਿਣਾ ਪਸੰਦ ਕਰੇਗੀ।’



ਅੰਤਰਰਾਸ਼ਟਰੀ ਪ੍ਰਸਿੱਧੀ ਵਾਲੀਆਂ ਇਹ ਬਹਾਦਰ ਧੀਆਂ ਰੇਹਾਨਾ, ਗ੍ਰੇਟਾ ਤੇ ਦਿਸ਼ਾ ਸੱਚੇ ਸਤਿਕਾਰ ਤੇ ਸਲਾਮ ਦੀਆਂ ਹੱਕਦਾਰ ਹਨ।

**ਇਹ ਕਲਾ ਦੇ ਕਿਰਤ ਤੇ ਸੰਘਰਸ਼ਾਂ ਨਾਲ ਰਿਸ਼ਤਿਆਂ ਦਾ ਪ੍ਰਤਾਪ ਹੀ ਹੈ ਜਿਸਨੇ ਭਾਜਪਾ ਹਕੂਮਤ ਨੂੰ ਚੁਣੌਤੀ ਦਿੱਤੀ ਹੈ ਤੇ ਨਾਲ ਹੀ ਉਸਦੇ ਭਗਵੇਂ ਅਕਸ ਪਿੱਛੇ ਕੰਮ ਕਰਦੇ ਕਾਲੇ ਮਨਸੂਬੇ ਵੀ ਦੁਨੀਆਂ ਸਾਹਵੇਂ ਨੰਗੇ ਕੀਤੇ ਹਨ।**

***“ਵਿਗਿਆਨਕ ਚੇਤਨਾ ਦੇ ਬਲਬੂਤੇ ਕਲਾ ਤੇ ਸੰਘਰਸ਼ਾਂ ਦੇ ਉਚੇਰੇ ਆਦਰਸ਼ਾਂ ਦੀ ਪੂਰਤੀ ਲਈ ਡਟਣਾ ਵਕਤ ਦੀ ਲੋੜ ਵੀ ਹੈ ਤੇ ਸਾਡਾ ਅਹਿਦ ਵੀ।”***

ਜਿਲਦ ਨੰ. 22 ਰਜਿ. ਨੰ. PUNPUN/2000/05393 ਅੰਕ : 2

## ਯਾਦ, ਚੇਤਨਾ ਤੇ ਚਿੰਤਨ : ਕ੍ਰਿਸ਼ਨ ਬਰਗਾੜੀ ਯਾਦਗਾਰੀ ਸੂਬਾਈ ਸਮਾਰੋਹ : 2021



ਸਾਹਿਤਕਾਰ ਬਲਵੀਰ ਪਰਵਾਨਾ ਨੂੰ ਕ੍ਰਿਸ਼ਨ ਬਰਗਾੜੀ ਯਾਦਗਾਰੀ ਸਨਮਾਨ ਦਿੰਦੇ ਹੋਏ ਸੂਬਾਈ ਆਗੂ



ਤਰਕਸ਼ੀਲ ਸੁਸਾਇਟੀ ਪੰਜਾਬ ਦੀ ਆਗੂ ਟੀਮ ਵੱਲੋਂ ਸਮਾਗਮ ਦੇ ਮੁੱਖ ਵਕਤਾ ਡਾ. ਸੁਖਦੇਵ ਦੇ ਸਨਮਾਨ ਦਾ ਦ੍ਰਿਸ਼



ਕ੍ਰਿਸ਼ਨ ਬਰਗਾੜੀ ਯਾਦਗਾਰੀ ਸੂਬਾਈ ਸਮਾਰੋਹ ਵਿੱਚ ਰਾਜ ਭਰ ਤੋਂ ਪਹੁੰਚੇ ਤਰਕਸ਼ੀਲ ਕਾਰਕੁੰਨ ਤੇ ਲਹਿਰ ਦੇ ਸਨੇਹੀ।

If undelivered please return to :

Tarksheel

Tarksheel Bhawan, Tarksheel Chowk,
Sanghera By Pass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ........................................................

........................................................

........................................................